ੴ



ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ

ਜੂਨ 2005

# ਸਿੱਖ ਫੁਲਵਾੜੀ

# SIKH PHULWARI

3010

## ਸਿੱਖੀ ਦਾ ਕਾਤਲ



ਦੁਸ਼ਮਨਾਂ ਤੇ ਕੀ ਗਿਲਾ ਈ
ਪਾਤਸ਼ਾਹਾਂ ਦੇ ਪਾਤਸ਼ਾਹ
ਵੇਚ ਦਿਤੀਆਂ ਤੇਰੇ ਸਰਦਾਰਾਂ ਨੇ
ਖੁੱਦ ਸਰਦਾਰੀਆਂ

## ਮੈਨੂੰ ਸਿੱਖੀ ਪਿਆਰੀ ਏ !



ਮੈਂ ਕੇਸ ਕਤਲ ਨਹੀਂ ਕਰਵਾਉਣੇ,
ਮੈਂ ਗੁਰੂ ਦਾ ਸਿੱਖ ਹਾਂ, ਮੈਨੂੰ ਜਲਦੀ ਸ਼ਹੀਦ
ਕੀਤਾ ਜਾਵੇ

8 ਰੁਪਏ

# ਸਿੱਖ ਫੁਲਵਾੜੀ

ਸਾਲ 25 ਜੂਨ 2005 ਨਾਨਕਸ਼ਾਹੀ ਸੰਮਤ ੫੩੭ ਅੰਕ 11



**ਸਿੱਖ ਫੁਲਵਾੜੀ** ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

ਚੰਦਾ ਭੇਜਣ ਦਾ ਪਤਾ

**ਸਿੱਖ ਫੁਲਵਾੜੀ**, 1051/14, ਫੀਲਡ ਗੰਜ, ਲੁਧਿਆਣਾ-141008
ਫੋਨ : 0161-5021815, ਫੈਕਸ : 0161-2661050

ਸਬ ਆਫਿਸ : C-135, ਮਾਨ ਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-25413986

ਜਲੰਧਰ ਸਬ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ-144 002
ਫੋਨ : 0181-2430547

ਜੰਮੂ ਸਬ ਆਫ਼ਿਸ : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ 2, ਗੁਰੂ ਨਾਨਕ ਨਗਰ, ਜੰਮੂ। ਫੋਨ : 0191-2439489

ਸਾਲਾਨਾ ਚੰਦਾ : ਦੇਸ਼ : 60 ਰੁ:, ਵਿਦੇਸ਼ : 600 ਰੁ: ($15)
ਲਾਈਫ਼ ਮੈਂਬਰਸ਼ਿਪ : ਦੇਸ਼ : 600 ਰੁ: ਵਿਦੇਸ਼ : 6000 ਰੁ:($150)

ਇਕ ਕਾਪੀ : 8 ਰੁਪਏ

E-mail : smcludh@satyam.net.in

Website : www.sikhmissionarycollege.org
smclud.com
sikhphulwari.com

## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

ਗੁਰਿਆਈ ਪਾਤਸ਼ਾਹੀ ੬ ........................ 11 ਜੂਨ
ਸ਼ਹੀਦੀ ਗੁਰੂ ਅਰਜਨ ਦੇਵ ਜੀ ................. 16 ਜੂਨ
ਸਾਕਾ ਦਰਬਾਰ ਸਾਹਿਬ-1984 ................ 4-6 ਜੂਨ
ਜਨਮ ਦਿਨ ਭਗਤ ਕਬੀਰ ਜੀ .................... 22 ਜੂਨ
ਸ਼ਹੀਦੀ ਬਾਬਾ ਬੰਦਾ ਸਿੰਘ ਬਹਾਦਰ ............... 25 ਜੂਨ

## ਤਤਕਰਾ

ਸੰਪਾਦਕੀ

# ...ਗੁਰ ਫੁਰਮਾਏ ਗੁਰਸਿਖ ਕਰਣਾ ॥



"ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ॥" ਇਹ ਪਾਵਨ ਪੰਗਤੀ ਸਿੱਖ ਧਰਮ ਦੇ ਮਹਾਨ ਵਿਦਵਾਨ, ਫਿਲਾਸਫ਼ਰ, ਦੂਰ ਦਰਿਸ਼ਟਾ ਤੇ ਗੁਰਮਤਿ ਗਿਆਨ ਦੀ ਟਕਸਾਲ ਦੇ ਧਨੰਤਰ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਉਚਾਰਨ ਕੀਤੀ ਹੋਈ ਹੈ ਅਤੇ ਭਾਈ ਸਾਹਿਬ ਜੀ ਦੀਆਂ ਰਚਿਤ ਵਾਰਾਂ ਵਿਚੋਂ 28ਵੀਂ ਵਾਰ ਦੀ ਦਸਵੀਂ ਪਉੜੀ ਵਿਚ ਦਰਜ ਹੈ। ਭਾਈ ਸਾਹਿਬ ਨੇ ਇਸ ਪਉੜੀ ਵਿਚ ਗੁਰਸਿੱਖ ਦੇ ਜੀਵਨ ਦੀ ਨਿੱਤ ਦੀ ਕਾਰ ਨੂੰ ਬਿਆਨਿਆ ਹੈ ਤੇ ਦਰਸਾਇਆ ਹੈ ਕਿ ਗੁਰਸਿੱਖ ਦਾ ਧਰਮ ਹੈ ਕਿ ਜਿਵੇਂ ਗੁਰੂ ਪਿਤਾ ਉਪਦੇਸ਼ ਕਰਦੇ ਹਨ ਉਸ ਉੱਪਰ ਪੂਰੀ ਤਰ੍ਹਾਂ ਦ੍ਰਿੜ੍ਹਤਾ ਨਾਲ ਚਲਦੇ ਹੋਏ ਆਪਣੇ ਜੀਵਨ ਪੰਧ ਨੂੰ ਸਫ਼ਲ ਕਰਨਾ। ਇਸ ਦੇ ਨਾਲ ਹੀ ਭਾਈ ਸਾਹਿਬ ਮਾਰਗ ਦਰਸ਼ਨ ਵੀ ਕਰਦੇ ਹਨ ਕਿ ਗੁਰੂ ਉਪਦੇਸ਼ ਉੱਪਰ ਚੱਲਣ ਦੀ ਸਮਰੱਥਾ ਉਸ ਗੁਰਸਿੱਖ ਪਾਸ ਹੀ ਹੋਵੇਗੀ ਜੋ ਗੁਰੂ ਦੀ ਮਿਹਰ ਸਦਕਾ, ਗੁਰੂ ਦੀ ਸ਼ਰਨ ਆ ਕੇ ਆਪਾ-ਭਾਵ ਮਿਟਾ ਚੁੱਕਾ ਹੋਵੇਗਾ। ਅਸਲ ਵਿਚ ਆਪਾ-ਭਾਵ ਮਿਟਾਣਾ ਹੀ "ਵਿਣੁ ਸਿਰ ਸੇਵ ਕਰੀਜੈ" ਦਾ ਪ੍ਰਤੱਖ ਨਜ਼ਾਰਾ ਹੈ ਅਤੇ ਪ੍ਰੀਤਮ ਦੇ ਦੇਸ਼ ਦਾ ਵਾਸੀ ਬਣਨ ਲਈ ਅਤੀ ਜ਼ਰੂਰੀ ਵੀ ਹੈ। ਜਿਸਨੇ ਆਪਾ-ਭਾਵ ਖ਼ਤਮ ਨਹੀਂ ਕੀਤਾ ਉਸ ਦਾ ਅੰਦਰ ਥੋਥਾ ਹੈ, ਖ਼ਾਲੀ ਹੈ। ਅਜਿਹਾ ਮਨੁੱਖ ਧਰਮ ਦੇ ਮਾਰਗ ਤੇ ਆਪਣੇ ਆਪ ਨੂੰ ਚਲਦਾ ਸਮਝਦਾ ਹੈ ਪਰ ਅਸਲ ਵਿਚ ਚੱਲ ਨਹੀਂ ਰਿਹਾ ਹੁੰਦਾ। ਉਸ ਦੀ ਮਨ ਦੀ ਭਟਕਣਾ ਖ਼ਤਮ ਨਹੀਂ ਹੁੰਦੀ ਤੇ ਆਪਣੀ ਹਉਮੈ ਦੇ ਭਾਰ ਥੱਲੇ ਦੱਬੇ ਹੋਣ ਕਰਕੇ ਸੁਤੇ-ਸਿਧ ਕੁਕਰਮ ਕਰੀ ਜਾਂਦਾ ਹੈ ਅਤੇ ਫਿਰ ਉਸਦੇ ਆਤਮਿਕ ਜੀਵਨ ਦੀ ਮੌਤ ਹੋ ਜਾਂਦੀ ਹੈ। ਅਜਿਹੇ ਮਨੁੱਖ ਫਿਰ ਧਰਤੀ ਤੇ ਭਾਰ ਹੁੰਦੇ ਹਨ ਤੇ ਫਿਰ ਐਸੇ ਅਕ੍ਰਿਤਘਣ ਮਨੁੱਖ ਦਾ ਭਾਰ ਧਰਤੀ ਵੀ ਝੱਲਣ ਤੋਂ ਆਪਣੀ ਅਸਮਰਥਾ ਪ੍ਰਗਟਾਉਂਦੀ ਹੈ। ਭਾਈ ਸਾਹਿਬ ਅਜਿਹੇ ਮਨੁੱਖਾਂ ਦੀ ਦਸ਼ਾ ਇਉਂ ਬਿਆਨ ਕਰਦੇ ਹਨ :

**ਨਾ ਤਿਸੁ ਭਾਰੇ ਜੀਅ ਜੰਤ**
**ਅਣਗਣਤ ਫਿਰੰਦੇ।**
**ਭਾਰੇ ਭੁਈਂ ਅਕਿਰਤਘਣ ਮੰਦੀ ਹੂੰ ਮੰਦੇ।**
*(ਵਾਰ 35/8)*

ਗੁਰਸਿੱਖ ਦੇ ਜੀਵਨ ਦਾ ਪਹਿਲਾ ਕਰਮ ਹੈ ਕਿ ਉਸਦੇ ਜੀਵਨ ਦਾ ਆਧਾਰ ਧਰਮ ਹੋਵੇ। ਇਸ ਦੇ ਰੋਮ ਰੋਮ ਵਿਚ ਧਰਮ ਰਚ ਗਿਆ ਹੋਵੇ। ਇਸ ਲਈ ਜ਼ਰੂਰੀ ਹੈ ਕਿ ਗੁਰੂ ਕਾ ਸਿੱਖ ਅੰਮ੍ਰਿਤ ਵੇਲੇ ਉੱਠ ਕੇ ਹਰਿ ਨਾਮ ਵਿਚ ਜੁੜੇ। ਗੁਰਬਾਣੀ ਦੇ ਅੰਮ੍ਰਿਤ ਸਰੋਵਰ ਵਿਚ ਟੁੱਬੀ ਲਗਾ ਕੇ ਰਤਨਾਂ ਦਾ ਵਪਾਰੀ ਬਣੇ ਤੇ ਰਤਨਾਂ ਨੂੰ ਵਿਹਾਝਦਾ ਹੋਇਆ, ਆਪ ਹੀ ਰਤਨ ਵਾਂਗੂੰ ਹੀ ਬਣ ਜਾਏ। ਕਿਸੇ ਵਿਦਵਾਨ ਨੇ ਠੀਕ ਹੀ ਲਿਖਿਆ ਹੈ ਕਿ :

"ਐ ਮਨੁੱਖ! ਤੇਰੇ ਵਿਚ ਧਰਮ ਦੇ ਸਾਰੇ ਗਹਿਣੇ (ਗੁਣ) ਹੋਣੇ ਚਾਹੀਦੇ ਹਨ। ਧਰਮੀ ਦੀ ਸੁੰਦਰਤਾ ਬਾਹਰਲੇ ਸ਼ਿੰਗਾਰ ਨਹੀਂ ਹੁੰਦੇ ਸਗੋਂ ਧਾਰਮਿਕਤਾ ਹੀ ਉਸਦੀ ਸੁੰਦਰਤਾ ਹੁੰਦੀ ਹੈ। ਧਰਮ ਦੇ ਗਹਿਣਿਆਂ ਭਾਵ ਧੀਰਜ, ਖ਼ਿਮਾ, ਦਇਆ, ਸੰਤੋਖ, ਉੱਦਮ, ਪਵਿੱਤਰਤਾ ਦੇ ਨਾਲ ਧਰਮੀ ਮਨੁੱਖ ਸੁੰਦਰ ਮਨ-ਮੋਹਣਾ ਹੋ ਜਾਂਦਾ ਹੈ। ਜ਼ਮਾਨਾ ਅਜਿਹੇ ਧਰਮੀ ਮਨੁੱਖ ਤੋਂ ਆਪਾ ਕੁਰਬਾਨ ਕਰ ਦਿੰਦਾ ਹੈ।"

ਗੁਰਸਿੱਖ ਦਾ ਕਰਮ ਹੈ ਕਿ ਉਹ ਧਰਮੀ ਤੇ ਧੀਰਜਵਾਨ ਬਣੇ। ਆਤਮਿਕ ਉਸਾਰੀ ਲਈ ਧੀਰਜ ਦੀ ਸ਼ਕਤੀ ਦੀ ਅਤਿਅੰਤ ਜ਼ਰੂਰਤ ਪੈਂਦੀ ਹੈ। ਧੀਰਜ ਵੱਧ ਤੋਂ ਵੱਧ ਕਸ਼ਟ ਦਾ ਸਮਾਂ ਆਉਣ ਤੇ ਵੀ ਮਨੁੱਖ ਨੂੰ ਸ਼ਾਂਤ ਚਿੱਤ ਤੇ ਅਡੋਲ ਰੱਖਦਾ ਹੈ। ਧੀਰਜਵਾਨ ਮਨੁੱਖ ਦੁਨੀਆਂ ਵਿਚ ਜੋ ਚਾਹੇ ਸੋ ਕਰ ਸਕਦਾ ਹੈ। ਕਾਮਯਾਬੀ ਉਸ ਦੇ ਕਦਮਾਂ ਨੂੰ ਚੁੰਮਦੀ ਹੈ।

ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਪੁੱਤਰ ਦਾਤੂ ਜੀ ਨੇ ਗੋਇੰਦਵਾਲ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਭਰੇ ਦੀਵਾਨ ਵਿਚ ਲੱਤ ਮਾਰੀ ਤੇ ਆਖਿਆ ਕਿ ਤੂੰ ਸਾਡੀ ਗੱਦੀ ਦਾ ਮਾਲਕ ਬਣ ਬੈਠਾ ਹੈਂ। ਧੀਰਜ ਦੀ ਮੂਰਤੀ ਗੁਰੂ ਅਮਰਦਾਸ ਜੀ ਨੇ ਉਸੇ ਵਕਤ ਦਾਤੂ ਜੀ ਦੇ ਚਰਨ ਫੜ ਕੇ ਕਿਹਾ : ਬਜ਼ੁਰਗ ਹੋਣ ਕਰਕੇ ਸਾਡਾ ਤਨ ਬਹੁਤ ਸਖ਼ਤ ਹੋ ਚੁੱਕਾ ਹੈ ਤੁਹਾਡੇ ਚਰਨ ਬਹੁਤ ਨਰਮ ਅਤੇ ਕੋਮਲ ਹਨ, ਤੁਹਾਡੇ ਚਰਨਾਂ ਨੂੰ ਤਕਲੀਫ਼ ਜ਼ਰੂਰ ਹੋਈ ਹੋਵੇਗੀ। ਇਹ ਬਚਨ ਸੁਣਦਿਆਂ ਹੀ ਦਾਤੂ ਜੀ ਦਾ ਸਾਰਾ ਕ੍ਰੋਧ ਥੱਲੇ ਉਤਰ ਗਿਆ। ਧੀਰਜਵਾਨ ਮਨੁੱਖ ਦੇ ਨੇੜੇ ਵੈਰ-ਵਿਰੋਧ ਨਹੀਂ ਆਉਂਦਾ, ਉਹ ਤਾਂ ਖ਼ਿਮਾ ਦੀ ਤਸਵੀਰ ਹੁੰਦਾ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਖ਼ਿਮਾ ਹੈ ਉਸ ਦੇ ਹਿਰਦੇ ਵਿਚ ਹੰਕਾਰ ਤੇ ਕ੍ਰੋਧ ਕਦੇ ਨਹੀਂ ਆਉਂਦੇ। ਉਹ ਸਾਰਿਆਂ ਦਾ ਭਲਾ ਲੋਚਦਾ ਹੈ ਤੇ ਕਦੇ ਵੀ ਬਦਲੇ ਦੀ ਭਾਵਨਾ ਆਪਣੇ ਦਿਲ ਵਿਚ ਨਹੀਂ ਰੱਖਦਾ।

ਗੁਰਸਿੱਖ ਦਾ ਕਰਮ ਹੈ ਕਿ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਗੁਰਸੰਗਤਿ ਵਿਚ ਬੈਠ ਕੇ ਗੁਰਬਾਣੀ ਪੜ੍ਹਨੀ, ਸਰਵਣ ਕਰਨੀ, ਮਿਠ ਬੋਲੜੇ ਬਣਨਾ, ਥੋੜ੍ਹਾ ਖਾਣਾ, ਬੋਲਣਾ ਤੇ

ਸੌਣਾ, ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਕੇ ਛਕਣਾ। ਗੁਰ ਸੰਗਤਾਂ ਦੇ ਬਰਤਨਾਂ ਨੂੰ ਮਾਂਜ-ਸਵਾਰ ਆਪਣੇ ਹੱਥਾਂ ਨੂੰ ਪਵਿੱਤਰ ਕਰਨਾ ਅਤੇ ਮਨ ਦੀ ਮੈਲ ਨੂੰ ਲਾਹ ਕੇ ਗੁਰੂ ਦੀ ਪ੍ਰੀਤਿ ਵਿਚ ਆਪਣੇ ਆਪ ਨੂੰ ਰੰਗਣਾ।

ਉਪ੍ਰੋਕਤ ਵਾਰ ਵਿਚ ਵੀ ਭਾਈ ਗੁਰਦਾਸ ਜੀ ਨੇ ਸਪੱਸ਼ਟ ਕੀਤਾ ਹੈ ਕਿ ਗੁਰਸਿੱਖ ਗੁਰ-ਉਪਦੇਸ਼ ਨੂੰ ਹਿਰਦੇ ਵਿਚ ਵਸਾ, ਗੁਰ-ਸੰਗਤ ਕਰ, ਆਪਣੇ ਮੂਲ ਨੂੰ ਪਛਾਣਦਾ ਹੈ। ਉਸਦੀ ਸਿਫ਼ਤ ਹੈ ਕਿ ਉਹ ਸੰਸਾਰ ਵਿਚ ਰਹਿੰਦਾ ਹੋਇਆ, ਸੰਸਾਰਕ ਕੰਮ-ਕਾਜ ਕਰਦਾ ਹੋਇਆ ਤੇ ਸੰਸਾਰੀ ਕਾਰ-ਵਿਹਾਰ ਨਿਭਾਉਂਦਾ ਹੋਇਆ ਵੀ ਗੁਰਸਿੱਖੀ ਦੇ ਦਾਇਰੇ ਤੋਂ ਬਾਹਰ ਨਹੀਂ ਜਾਂਦਾ। ਉਸਦੇ ਹਰ ਕਾਰਜ ਵਿਚੋਂ ਗੁਰਸਿੱਖੀ ਦੀ ਮਹਿਕ ਆਪ ਮੁਹਾਰੇ ਪ੍ਰਗਟ ਹੁੰਦੀ ਹੈ। ਗੁਰਸਿੱਖ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਇਕ ਹੈ, ਉਸਦੀ ਕਹਿਣੀ ਤੇ ਕਰਨੀ ਵਿਚ ਗੁਰੂ ਦੀ ਸਿੱਖਿਆ ਹੈ ਜਿਸ ਕਰਕੇ ਉਸਦੇ ਹਰ ਕਰਮ ਵਿਚ ਇਕਸੁਰਤਾ ਤੇ ਇਕਸਾਰਤਾ ਹੈ। ਉਹ ਹਰ ਮਨੁੱਖੀ ਜੀਊੜੇ ਵਿਚੋਂ ਨਿਰੰਕਾਰੀ ਜੋਤ ਦੇ ਦਰਸ਼ਨ ਕਰਦਾ ਹੈ ਤੇ 'ਨ ਕੋ ਬੈਰੀ ਨਹੀ ਬਿਗਾਨਾ' ਦੇ ਅਲੌਕਿਕ ਸਿਧਾਂਤ ਨੂੰ ਅਮਲੀ ਰੂਪ ਵਿਚ ਪ੍ਰਗਟ ਕਰਦਾ ਹੈ। 'ਨ ਕੋ ਦੁਸਮਨ ਦੋਖੀਆ ਨਾਹੀ ਕੋ ਮੰਦਾ' ਅਨੁਸਾਰ ਉਹ ਤਾਂ ਫਿਰ ਜ਼ਖ਼ਮੀ ਹੋ ਚੁੱਕੇ ਦੁਸ਼ਮਨ ਦੇ ਮੂੰਹ ਵਿਚ ਪਾਣੀ ਪਾਉਣ ਤੋਂ ਵੀ ਸੰਕੋਚ ਨਹੀਂ ਕਰਦਾ। ਇਸਦੇ ਨਾਲ ਹੀ ਭਾਈ ਸਾਹਿਬ ਵਰਨਣ ਕਰਦੇ ਹਨ ਕਿ ਇਹ ਰਸਤਾ ਬੜਾ ਔਖਾ ਹੈ। ਇਸ ਰਸਤੇ ਤੇ ਚੱਲਣ ਲਈ ਮਾਨ, ਮੋਹ, ਮੇਰ-ਤੇਰ, ਸਿਆਣਪ-ਚਤੁਰਾਈ ਦਾ ਮਾਣ ਛੱਡਣਾ ਪੈਂਦਾ ਹੈ। ਇਸ ਮਾਰਗ ਤੇ ਤੁਰਨਾ ਖੰਡੇ ਦੀ ਧਾਰ ਤੇ ਤੁਰਨਾ ਹੈ। ਬੜਾ ਸੰਭਲ ਕੇ ਤੁਰਨਾ ਪੈਂਦਾ ਹੈ, ਥੋੜ੍ਹਾ ਜਿਹਾ ਵੀ ਥਿੜਕਿਆਂ, ਪਤਨ ਦੀ ਡੂੰਘੀ ਖਾਈ ਵਿਚ ਡਿੱਗਣ ਦਾ ਖ਼ਤਰਾ ਹੋ ਜਾਂਦਾ ਹੈ।

ਇਸ ਮਾਰਗ ਤੇ ਉਹੀ ਚੱਲ ਸਕਦਾ ਹੈ ਜਿਸ ਤੇ ਸਤਿਗੁਰੂ ਦਇਆਲੂ ਹੈ ਤੇ ਦਇਆ ਦਾ ਸੋਮਾ ਸਤਿਗੁਰੂ ਆਪ ਗੁਰਸਿੱਖੀ ਜੀਵਨ ਦੀ ਬਖ਼ਸ਼ਿਸ਼ ਕਰ ਦਿੰਦਾ ਹੈ। ਇਸ ਮਾਰਗ ਦਾ ਪਾਂਧੀ ਆਪਣੇ ਗੁਰੂ ਤੋਂ ਬਿਨਾਂ ਕਿਸੇ ਹੋਰ ਦਾ ਓਟ ਆਸਰਾ ਲੈਣਾ ਤਾਂ ਇਕ ਪਾਸੇ ਰਿਹਾ ਉਹ ਕਿਸੇ ਹੋਰ ਵੱਲ ਵੇਖਦਾ ਵੀ ਨਹੀਂ। ਗੁਰਸਿੱਖ ਦਾ ਪ੍ਰਮੁੱਖ ਕਰਮ ਗੁਰੂ ਦੇ ਦੱਸੇ ਮਾਰਗ ਤੇ ਚੱਲਣਾ ਹੈ। ਗੁਰਸਿੱਖ ਨੇ ਹੁਕਮੀ ਬੰਦਾ ਬਣ ਕੇ ਜੀਵਨ ਜਿਊਣਾ ਹੈ ਤੇ ਗੁਰੂ ਦੇ ਹੁਕਮ ਵਿਚ ਹੀ ਕਾਰ ਕਰਨੀ ਹੈ। ਹੁਕਮੀ ਬੰਦਾ ਫਿਰ ਜੀਵਨ ਨੂੰ ਤੁਛ ਸਮਝਦਾ ਹੈ। ਗੁਰੂ ਸਿਧਾਂਤ ਨੂੰ ਕਾਇਮ ਰੱਖਣ ਲਈ ਉਹ ਆਪਣਾ ਜੀਵਨ ਨਿਛਾਵਰ ਕਰ ਦਿੰਦਾ ਹੈ। ਸਿੱਖ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਜਿਹੜੇ ਭਾਗਾਂ ਵਾਲਿਆਂ ਨੂੰ ਹੁਕਮੀ ਬੰਦਾ ਬਣਨ ਦਾ ਮਾਣ ਪ੍ਰਾਪਤ ਹੋਇਆ ਉਨ੍ਹਾਂ ਨੂੰ ਮੌਤ ਡਰਾ ਨਹੀਂ ਸਕੀ। ਮੌਤ ਦਾ ਡਰ ਨਿਕਲਣ ਨਾਲ ਉਹਨਾਂ ਨੂੰ ਦਲੇਰੀ ਤੇ ਅਣਖ ਨਾਲ ਸਿਰ ਉੱਚਾ ਚੁੱਕ ਕੇ ਚੱਲਣ ਦੀ ਜੁਗਤੀ ਆ ਗਈ। ਜੂਨ, ਸੰਨ 1716 ਦੀ ਇਤਿਹਾਸਕ ਗਾਥਾ ਹੈ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਅਸਹਿ ਤੇ ਅਕਹਿ ਤਸੀਹੇ ਦਿੱਤੇ ਗਏ, ਗਰਮ ਜੰਬੂਰਾਂ ਨਾਲ ਸਰੀਰ ਦਾ ਮਾਸ ਨੋਚਿਆ ਗਿਆ। ਉਹਨਾਂ ਦੇ ਪੁੱਤਰ ਨੂੰ ਖੰਜਰ ਮਾਰ ਕੇ ਉਸਦਾ ਤੜਫਦਾ ਦਿਲ ਬਾਬਾ ਬੰਦਾ ਸਿੰਘ ਦੇ ਮੂੰਹ ਵਿਚ ਤੁੰਨਿਆ ਗਿਆ ਪਰ ਹੁਕਮੀ ਕਾਰ ਕਮਾਉਣ ਵਾਲਿਆਂ ਨੂੰ ਇਹ ਮੁਸੀਬਤਾਂ ਤੇ ਕਸ਼ਟ ਕਿਵੇਂ ਅਕੀਦੇ ਤੋਂ ਪਿਛੇ ਹਟਾ ਸਕਦੇ ਸਨ? ਹਾਕਮਾਂ ਦਾ ਦਿਲ ਦਹਿਲ ਗਿਆ। ਡਰਿਆ ਹੋਇਆ ਵੇਲੇ ਦਾ ਬਾਦਸ਼ਾਹ ਫਰੁਖਸੀਅਰ ਬਾਬਾ ਬੰਦਾ ਸਿੰਘ ਨੂੰ ਪੁੱਛਣ ਲੱਗਾ, 'ਬੰਦਿਆ, ਤੈਨੂੰ ਪੀੜਾ ਨਹੀਂ ਹੁੰਦੀ, ਤੈਨੂੰ ਤਕਲੀਫ਼ ਨਹੀਂ ਹੁੰਦੀ।' ਤਾਂ ਗੁਰੂ ਪ੍ਰੀਤ ਵਿਚ ਰੰਗੇ ਹੋਏ ਬਾਬਾ ਜੀ ਨੇ ਉੱਤਰ ਦਿੱਤਾ ਬਾਦਸ਼ਾਹ ਪੀੜਾ ਤਾਂ ਉਸਨੂੰ ਹੁੰਦੀ ਹੈ ਜਿਸਨੇ ਇਸ ਤਨ ਨੂੰ ਆਪਣਾ ਜਾਣਿਆ ਹੋਵੇ ਪਰ ਜਿਸ ਨੇ ਆਪਣੇ ਇਸ ਤਨ ਨੂੰ ਆਪਣੇ ਪਰਮ ਪਿਤਾ ਦੀ ਅਮਾਨਤ ਸਮਝਿਆ ਹੋਵੇ, ਉਸ ਨੂੰ ਪੀੜਾ ਨਹੀਂ ਹੁੰਦੀ।

ਬਾਬਾ ਜੀ ਦੀ ਸ਼ਹੀਦੀ ਤੋਂ ਤਿੰਨ ਮਹੀਨੇ ਪਹਿਲਾਂ ਇਕ ਸਿੰਘ ਨੇ ਸਭ ਨੂੰ ਹੈਰਾਨ ਕਰ ਦਿੱਤਾ ਸੀ। ਚਾਂਦਨੀ ਚੌਕ ਵਿਚ ਗ੍ਰਿਫਤਾਰ ਕੀਤੇ ਸਿੱਖ ਕਤਲ ਕੀਤੇ ਜਾ ਰਹੇ ਸਨ। ਇਕ ਨੌਜੁਆਨ ਦੀ ਵਾਰੀ ਆਈ, ਜੋ ਆਪਣੀ ਵਿਧਵਾ ਮਾਤਾ ਦਾ ਇਕਲੌਤਾ ਪੁੱਤਰ ਸੀ। ਵਿਧਵਾ ਮਾਂ ਨੇ ਆਪਣੇ ਪੁੱਤਰ ਦੀ ਜਾਨ ਬਖ਼ਸ਼ੀ ਲਈ ਹਕੂਮਤ ਨੂੰ ਝੂਠ ਲਿਖ ਦਿੱਤਾ ਕਿ ਮੇਰਾ ਪੁੱਤਰ ਸਿੱਖ ਨਹੀਂ, ਉਹ ਗ਼ਲਤੀ ਨਾਲ ਸਿੱਖਾਂ ਦੇ ਕਾਫ਼ਲੇ ਨਾਲ ਫੜਿਆ ਗਿਆ ਹੈ। ਮੇਰੀ ਨਿਮਾਣੀ ਦਾ ਇਹ ਅੱਖ ਦਾ ਤਾਰਾ ਇਕੋ ਇਕ ਆਸਰਾ ਹੈ, ਸਹਾਰਾ ਹੈ, ਅਗਰ ਇਸ ਨੂੰ ਮਾਰ ਦਿੱਤਾ ਗਿਆ ਤਾਂ ਮੈਂ ਕਿਸਦੇ ਸਹਾਰੇ ਦਿਨ ਕੱਟਾਂਗੀ। ਬਾਦਸ਼ਾਹ ਨੇ ਮੁਆਫ਼ੀਨਾਮੇ ਨੂੰ ਮਨਜ਼ੂਰ ਕਰ ਦਿੱਤਾ। ਬੁੱਢੀ ਮਾਂ ਭੱਜੀ ਹੋਈ ਇਸ ਮੁਆਫ਼ੀ ਦੇ ਅੱਖਰਾਂ ਨੂੰ ਲੈ ਕੇ ਜਲਾਦਾਂ ਪਾਸ ਪਹੁੰਚ ਗਈ। ਜਲਾਦਾਂ ਨੇ ਬਾਦਸ਼ਾਹ ਦਾ ਹੁਕਮ ਪੜ੍ਹ ਕੇ ਉਸ ਨੌਜੁਆਨ ਨੂੰ ਕਿਹਾ, "ਜਾਹ ਤੈਨੂੰ ਛੱਡ ਦਿੱਤਾ ਗਿਆ ਹੈ। ਤੇਰੀ ਮਾਂ ਨੇ ਤੈਨੂੰ ਬਚਾ ਲਿਆ ਹੈ ਕਿਉਂਕਿ ਉਸ ਨੇ ਇਹ ਲਿਖਿਆ ਹੈ ਕਿ ਤੂੰ ਸਿੱਖ ਨਹੀਂ, ਐਵੇਂ ਗ਼ਲਤੀ ਨਾਲ ਸਿੱਖਾਂ ਦੇ ਕਾਫ਼ਲੇ ਨਾਲ ਫੜਿਆ ਗਿਆ

ਹੈਂ।" ਨੌਜਵਾਨ ਨੇ ਰਿਹਾਅ ਹੋਣ ਤੋਂ ਨਾਂਹ ਕਰ ਦਿੱਤੀ ਤੇ ਉੱਚੀ-ਉੱਚੀ ਪੁਕਾਰ ਕੇ ਕਹਿਣ ਲੱਗਾ, "ਇਹ ਬੁੱਢੀ ਝੂਠ ਬੋਲਦੀ ਹੈ, ਇਹ ਮੇਰੀ ਮਾਂ ਹੀ ਨਹੀਂ। ਮੈਂ ਤਾਂ ਕਲਗੀਧਰ ਦਾ ਸਿੱਖ ਹਾਂ, ਮੈਨੂੰ ਜਲਦੀ ਸ਼ਹੀਦ ਕਰੋ, ਮੈਨੂੰ ਮੇਰੇ ਗੁਰ-ਭਾਈਆਂ ਪਾਸ ਪਹੁੰਚਾਓ।" ਇਹ ਕਹਿ ਕੇ ਉਹ ਗੁਰੂ ਦਾ ਹੁਕਮੀ ਬੰਦਾ ਗੁਰੂ ਦੀ ਸਿੱਖੀ ਤੋਂ ਕੁਰਬਾਨ ਹੋ ਗਿਆ।

ਪਰ ਅੱਜ ਅਸੀਂ ਗੁਰਸਿੱਖ ਸਦਵਾਉਣ ਵਾਲੇ ਕੀ ਕਰ ਰਹੇ ਹਾਂ, ਇਸ ਬਾਰੇ ਕੁਝ ਕਹਿਣ-ਸੁਣਨ ਦੀ ਲੋੜ ਨਹੀਂ। ਹੁਕਮੀ ਬੰਦਾ ਬਣ ਕੇ ਗੁਰੂ ਦੇ ਹੁਕਮਾਂ ਦੀ ਕਾਰ ਕਮਾਉਣੀ ਤਾਂ ਇਕ ਪਾਸੇ ਰਹੀ ਸਾਨੂੰ ਤਾਂ ਗੁਰੂ ਵਾਲੇ ਬਣਨ ਵਿਚ ਵੀ ਤਕਲੀਫ ਮਹਿਸੂਸ ਹੁੰਦੀ ਹੈ। ਇਹੋ ਕਾਰਨ ਹੈ ਕਿ ਅੱਜ ਅਸੀਂ ਮਾਨਸਿਕ ਸ਼ਾਂਤੀ ਦੀ ਖੋਜ ਲਈ ਦਰ-ਦਰ ਭਟਕ ਰਹੇ ਹਾਂ। ਸਾਡੇ ਅੰਦਰ ਤ੍ਰਿਸ਼ਨਾ, ਭੁੱਖ, ਤਾਤ ਪਰਾਈ ਤੇ ਮੇਰ-ਤੇਰ ਦੇ ਵਿਤਕਰੇ ਦੇ ਤੂਫਾਨ ਉਠ ਰਹੇ ਹਨ। ਸਾਡਾ ਆਚਰਣ ਨਿਰਮਲ ਨਹੀਂ ਰਿਹਾ, ਪਰਉਪਕਾਰ ਦੇ ਰਾਹ ਤੇ ਤੁਰਨ ਦੀ ਬਜਾਏ ਅਸੀਂ ਸੁਆਰਥੀ ਬਣੇ ਬੈਠੇ ਹਾਂ। **'ਘਾਲਿ ਖਾਇ ਕਿਛੁ ਹਥਹੁ ਦੇਇ'** ਦੇ ਸਿਧਾਂਤ ਨੂੰ ਜੀਵਨ ਦਾ ਆਧਾਰ ਨਹੀਂ ਬਣਾ ਸਕੇ। ਹੱਥੋਂ ਦੇਣ ਦੀ ਥਾਂ ਦੂਸਰੇ ਦਾ ਖੋਹਣ ਵਿਚ ਮਾਣ ਮਹਿਸੂਸ ਕਰਦੇ ਹਾਂ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਕਾਰ ਹਰ ਸਮੇਂ ਸਾਡੇ ਤੇ ਹਾਵੀ ਹੋਈ ਬੈਠੇ ਹਨ। ਨੇਕ ਕੰਮ ਵਿਚ ਕਦੇ ਢਿੱਲ ਨਾ ਕਰਨੀ, ਸਿਰਜਨਹਾਰ ਨੂੰ ਚੇਤੇ ਰੱਖਣਾ, ਪਰ-ਧਨ, ਪਰ-ਇਸਤਰੀ ਆਦਿਕ ਦਾ ਲਾਲਚ ਨਾ ਕਰਨਾ, ਸਤਿਸੰਗਤਿ ਕਰਨੀ ਅਤੇ ਮਾੜੇ ਕੰਮਾਂ ਦਾ ਤਿਆਗ ਕਰਨਾ, ਇਹ ਧਰਮੀ ਮਨੁੱਖ ਦੇ ਲੱਛਣ ਹਨ। ਪਰ ਆਪਣੇ ਅੰਦਰ ਝਾਤ ਮਾਰਨ ਤੇ ਪਤਾ ਲੱਗ ਜਾਏਗਾ ਕਿ ਅਸੀਂ ਇਹ ਸਭ ਕੁਝ ਕਰ ਰਹੇ ਹਾਂ ? ਨਹੀਂ, ਬਿਲਕੁਲ ਨਹੀਂ! ਅਸੀਂ ਤਾਂ ਬਿਲਕੁਲ ਹੀ ਗੁਰੂ ਦੇ ਗਿਆਨ ਤੋਂ ਕੋਰੇ ਹਾਂ। ਸਾਡੀ ਨੌਜੁਆਨ ਪੀੜ੍ਹੀ ਬੱਚੇ-ਬੱਚੀਆਂ ਆਧੁਨਿਕਤਾ ਅਤੇ ਫੈਸ਼ਨ ਦੀ ਆੜ ਵਿਚ ਝੂਠੀ ਸ਼ਾਨ ਦੇ ਟੋਏ-ਟਿੱਬਿਆਂ ਦੀ ਦਲ-ਦਲ ਵਿਚ ਪੂਰੀ ਤਰ੍ਹਾਂ ਫਸ ਚੁੱਕੇ ਹਨ। ਧਰਮ ਉਨ੍ਹਾਂ ਦੀ ਜ਼ਿੰਦਗੀ ਤੋਂ ਪਰ੍ਹੇ ਹੋ ਚੁੱਕਾ ਹੈ। ਅੱਜ ਅਸੀਂ ਮੋਹ-ਮਾਇਆ ਭਰੇ ਸੰਸਾਰ-ਸਮੁੰਦਰ ਵਿਚ ਡੁਬਦੇ ਜਾ ਰਹੇ ਹਾਂ। ਇਸ ਹਾਲਤ ਦਾ ਸਿਰਫ਼ ਇਹ ਹੀ ਕਾਰਨ ਹੈ ਕਿ ਅਸੀਂ 'ਗੁਰ ਫੁਰਮਾਏ ਗੁਰਸਿਖ ਕਰਣਾ' ਦੇ ਉਪਦੇਸ਼ ਨੂੰ ਵਿਚਾਰਿਆ ਨਹੀਂ ਹੈ। ਅੱਜ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਤਾਂ ਟੇਕਦੇ ਹਾਂ, ਆਪਣੇ ਵਲੋਂ ਗੁਰਬਾਣੀ ਪੜ੍ਹਦੇ-ਸੁਣਦੇ ਵੀ ਹਾਂ ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਹੀ ਗੁਰੂ ਦੀ ਮਤਿ ਲੈਣ ਤੋਂ ਇਨਕਾਰੀ ਹੋਏ ਬੈਠੇ ਹਾਂ। ਕਾਰਨ ਸਪੱਸ਼ਟ ਹੈ ਕਿ ਗੁਰਬਾਣੀ ਵਿਚ ਕੀ ਗੁਰ-ਉਪਦੇਸ਼ ਦਿੱਤਾ ਗਿਆ ਹੈ ਉਸ ਨੂੰ ਸਮਝਣ ਦਾ ਯਤਨ ਨਹੀਂ ਕਰਦੇ। ਜੇਕਰ ਅੱਜ ਵੀ ਅਸੀਂ ਭਾਈ ਗੁਰਦਾਸ ਜੀ ਦੇ ਇਸ ਸੰਦੇਸ਼ ਕਿ 'ਗੁਰਸਿੱਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ' 'ਤੇ ਚੱਲ ਪਈਏ ਤਾਂ ਫਿਰ ਕੋਈ ਕਾਰਨ ਨਹੀਂ ਕਿ ਅਸੀਂ ਆਪਣੇ ਜੀਵਨ ਨੂੰ ਉੱਚਾ ਨਾ ਕਰ ਸਕੀਏ। ਗੁਰਸਿੱਖੀ ਦੀ ਕਾਰ ਕਮਾਉਣ ਵਾਲੇ ਗੁਰਸਿੱਖਾਂ ਪਾਸੋਂ ਆਪਣੇ ਆਪ ਹੀ ਸ਼ੁੱਭ ਗੁਣਾਂ ਦੀ ਸੁਗੰਧੀ ਆਏਗੀ। ਉੱਚੇ-ਸੁੱਚੇ ਗੁਣਾਂ ਦੀ ਖੁਸ਼ਬੋ ਫਿਰ ਆਲੇ-ਦੁਆਲੇ ਨੂੰ ਖੁਸ਼ਬੂ-ਭਰਪੂਰ ਕਰ ਦੇਵੇਗੀ। ਅੱਜ ਲੋੜ ਹੈ ਐਸੇ ਗੁਰਸਿੱਖ ਜੀਉੜੇ ਬਣਨ ਦੀ ਕਿ ਸਾਡੀ ਨੌਜੁਆਨ ਪੀੜ੍ਹੀ ਇਹ ਸਮਝੇ ਕਿ ਸਿੱਖ ਬਣਨ ਵਿਚ ਹੀ ਸਾਡਾ ਮਾਣ ਹੈ, ਗੁਰਸਿੱਖੀ ਹੀ ਸਾਡੀ ਸ਼ਾਨ ਹੈ। ਠੀਕ ਹੈ ਇਹ ਰਸਤਾ, ਭਾਈ ਗੁਰਦਾਸ ਜੀ ਅਨੁਸਾਰ :

**ਗੁਰ ਸਿਖੀ ਬਾਰੀਕ ਹੈ**
**ਸਿਲ ਚਟਣੁ ਫਿਕੀ।**
**ਤਿਖੀ ਖੰਡੇ ਧਾਰ ਹੈ**
**ਉਹੁ ਵਾਲਹੁੰ ਨਿਕੀ।** (ਵਾਰ ੯/੨)

ਗੁਰਸਿੱਖੀ ਦਾ ਰਸਤਾ ਖੰਡੇ ਦੀ ਧਾਰ ਵਰਗਾ ਤਿੱਖਾ ਹੈ ਪਰ ਇਸ ਤਿੱਖੇ ਤੇ ਤੇਜ਼ ਰਸਤੇ ਦੀਆਂ ਔਕੜਾਂ ਤੋਂ ਘਬਰਾਉਣਾ ਨਹੀਂ ਚਾਹੀਦਾ ਸਗੋਂ ਗੁਰੂ ਨਾਲ ਪ੍ਰੀਤ ਕਰਕੇ ਸੱਚੇ ਆਸ਼ਕ ਬਣਨ ਦੀ ਲੋੜ ਹੈ। ਪ੍ਰੋ: ਪੂਰਨ ਸਿੰਘ ਜੀ ਦੇ ਸ਼ਬਦਾਂ ਵਿਚ, "ਪ੍ਰੀਤ ਰੱਬ ਦੇ ਦੇਸ਼ ਦੀ ਅਟੱਲ ਬਸੰਤ ਹੈ, ਪ੍ਰੀਤ ਜੀਉ-ਗੁਲਾਬ ਦੀ ਸੂਖਮ ਸੁਗੰਧ ਹੈ। ਇਹ ਸਦਾ ਇਕ ਰਸ ਅਡੋਲ ਨਿਰੋਲਤਾ ਹੈ, ਇਹ ਸਦਾ ਦਾ ਗਿਰਾਉ ਰਹਿਤ ਚੜ੍ਹਾਉ ਹੈ। ਪ੍ਰੀਤ ਸਦਾ ਦੇ ਅਟੱਲ ਜੋਬਨ ਦੀ ਮਸਤੀ ਹੈ। ਪ੍ਰੀਤ ਜੀਵਨ ਹੈ, ਜਿਸ ਨੂੰ ਕਦੀ ਮੌਤ ਨਹੀਂ। ਪ੍ਰੀਤ ਉੱਚੇ ਖਿਆਲਾਂ ਦਾ ਨਾਮ ਨਹੀਂ, ਇਹ ਇਲਾਹੀ ਫਕੀਰੀ ਹੈ। ਪ੍ਰੀਤ ਗੁਰੂ ਨਾਨਕ ਦੇ ਘਰ ਦਾ ਸੱਚਾ ਸਿੱਖੀ ਜੀਵਨ ਹੈ; ਇਹ ਗੁਰੂ ਨਾਨਕ ਨਿਰੰਕਾਰੀ ਦਾ ਸੱਚਾ ਰਾਜ-ਯੋਗ ਹੈ।" ਪ੍ਰੀਤ ਸਿੱਖ ਜੀਵਨ ਦਾ ਆਧਾਰ ਹੈ ਤੇ ਇਹ ਗੁਰ ਫੁਰਮਾਏ ਗੁਰਸਿੱਖ ਕਰਨਾ ਦਾ ਸਿਖਰ ਹੈ। ਲੋੜ ਹੈ ਅੱਜ ਹੁਕਮੀ ਬੰਦਾ ਬਣ ਕੇ ਸੱਚੇ ਸਤਿਗੁਰੂ ਦੀ ਵਡਿਆਈ ਦੇ ਗੀਤ ਗਾਉਣ ਦੀ, ਜਿਸ ਨਾਲ ਸਾਡੇ ਵੀਰਾਨ ਹੋਏ ਮਨੁੱਖੀ ਜੀਵਨ ਦੇ ਬਾਗ਼ ਵਿਚ ਫਿਰ ਬਹਾਰ ਆ ਜਾਏ। ਸਾਡੇ ਜੀਵਨ ਵਿਚੋਂ ਕੂੜ ਨਿਖੁੱਟੇ ਤੇ ਓੜਕ ਸੱਚ ਦੀ ਜਿੱਤ ਹੋਵੇ ਤੇ ਸਾਡੀ ਰਸਨਾ 'ਤੇ ਹਮੇਸ਼ਾ ਸਤਿ ਸ੍ਰੀ ਅਕਾਲ ਦੇ ਜੈਕਾਰੇ ਗੂੰਜਣ ਤੇ ਅਸੀਂ ਪ੍ਰੀਤਮ ਦੀ ਪ੍ਰੀਤਿ ਵਿਚ ਰੰਗੇ ਹੋਏ ਪ੍ਰੀਤਮ-ਪਿਆਰਿਆਂ ਦੀ ਸੰਗਤ ਦਾ ਨਿੱਘ ਮਾਣ ਸਕੀਏ।

**—ਹਰਜੀਤ ਸਿੰਘ, ਜਲੰਧਰ**

ਸ਼ਬਦ ਵਿਚਾਰ

# ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥

ਵਿਆਖਿਆਕਾਰ : ਸ: ਗੁਰਮੀਤ ਸਿੰਘ, ਕੁਰਾਲੀ (ਰੋਪੜ)

ਟੋਡੀ ਮਹਲਾ ੫ ॥
**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**
**ਅਨਿਕ ਸਾਜ ਸੀਗਾਰ ਬਹੁ ਕਰਤਾ**
**ਜਿਉ ਮਿਰਤਕੁ ਓਢਾਇਆ ॥ ਰਹਾਉ ॥**
**ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ**
**ਇਕਤ੍ਰ ਕਰੀ ਹੈ ਮਾਇਆ ॥**
**ਦਾਨੁ ਪੁੰਨੁ ਨਹੀ ਸੰਤਨ ਸੇਵਾ**
**ਕਿਤ ਹੀ ਕਾਜਿ ਨ ਆਇਆ ॥ ੧ ॥**
**ਕਰਿ ਆਭਰਣ ਸਵਾਰੀ ਸੇਜਾ**
**ਕਾਮਨਿ ਥਾਟੁ ਬਨਾਇਆ ॥**
**ਸੰਗੁ ਨ ਪਾਇਓ ਅਪੁਨੇ ਭਰਤੇ,**
**ਪੇਖਿ ਪੇਖਿ ਦੁਖੁ ਪਾਇਆ ॥ ੨ ॥**
**ਸਾਰੋ ਦਿਨਸੁ ਮਜੂਰੀ ਕਰਤਾ**
**ਤੁਹੁ ਮੂਸਲਹਿ ਛਰਾਇਆ ॥**
**ਖੇਦੁ ਭਇਓ ਬੇਗਾਰੀ ਨਿਆਈ**
**ਘਰ ਕੈ ਕਾਮਿ ਨ ਆਇਆ ॥ ੩ ॥**
**ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ**
**ਤਿਸੁ ਹਿਰਦੈ ਨਾਮੁ ਵਸਾਇਆ ॥**
**ਸਾਧਸੰਗਤਿ ਕੈ ਪਾਛੈ ਪਰਿਅਉ**
**ਜਨ ਨਾਨਕ ਹਰਿ ਰਸੁ ਪਾਇਆ ॥ ੪ ॥ ੨ ॥**

ਇਹ ਸ਼ਬਦ ਪੰਚਮ ਗੁਰਦੇਵ ਗੁਰੂ ਅਰਜਨ ਦੇਵ ਜੀ ਵਲੋਂ ਰਾਗ ਟੋਡੀ ਵਿਚ ਉਚਾਰਨ ਕੀਤਾ ਹੋਇਆ ਹੈ, ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ ੭੧੨ ਉੱਤੇ ਸੁਭਾਇਮਾਨ ਹੈ। ਸਤਿਗੁਰੂ ਜੀ ਬੜੇ ਸੁੰਦਰ ਸ਼ਬਦਾਂ ਵਿਚ ਉਦਾਹਰਣਾਂ ਦੇ ਕੇ ਮਨੁੱਖ ਨੂੰ ਜੀਵਨ ਦੇ ਮਨੋਰਥ ਨੂੰ ਸਮਝਣ ਦਾ ਉਪਦੇਸ਼ ਕਰਦੇ ਹਨ। ਤਰਸ ਵੀ ਕਰ ਰਹੇ ਹਨ ਕਿ ਐ ਮਨੁੱਖ! ਤੂੰ ਆਪਣਾ ਜੀਵਨ ਬਿਰਥਾ ਹੀ ਗੁਆ ਰਿਹਾ ਹੈਂ ਕਿਉਂਕਿ ਤੂੰ ਪਰਮਾਤਮਾ ਦੇ ਨਾਮ ਨੂੰ ਭੁੱਲ ਕੇ ਮਾਇਆ ਦੇ ਕਈ ਰੂਪਾਂ ਵਿਚ ਗ੍ਰਸਤ ਹੈਂ। ਤੇਰੇ ਕੁਝ ਵੀ ਪੱਲੇ ਨਹੀਂ ਪੈ ਰਿਹਾ। ਤੂੰ ਧਰਮ ਦਾ ਰਸਤਾ ਅਖ਼ਤਿਆਰ ਨਹੀਂ ਕੀਤਾ। ਕੇਵਲ ਮਾਇਆ ਇਕੱਠੀ ਕਰਨ ਵੱਲ ਤੇਰਾ ਰੁਝਾਨ ਹੈ। ਮਾਇਆ ਨੂੰ ਹੀ ਜੀਵਨ ਮਨੋਰਥ ਸਮਝ ਬੈਠਾ ਹੈਂ। ਮਾਇਆ ਤਾਂ ਅੰਤ ਖੁਆਰੀ ਦਾ ਕਾਰਨ ਬਣਦੀ ਹੈ।

ਜੀਵਨ ਮਨੋਰਥ ਬਾਰੇ ਲੋਕਾਂ ਦੇ ਵੱਖਰੇ-ਵੱਖਰੇ ਵਿਚਾਰ ਹਨ। ਕੋਈ ਕਹਿੰਦਾ ਹੈ ਕਿ ਖਾਣਾ-ਪੀਣਾ ਤੇ ਮੌਜਾਂ ਮਾਣਨੀਆਂ ਹੀ ਜੀਵਨ ਮਨੋਰਥ ਹੈ। ਕੋਈ ਪਦਾਰਥਕ ਵਿਕਾਸ ਨੂੰ, ਕੋਈ ਸਰੀਰਕ ਸੁਖਾਂ ਦੇ ਨਵੇਂ-ਨਵੇਂ ਸਾਧਨ ਖੋਜਣ ਨੂੰ, ਕੋਈ ਰੋਟੀ, ਕੱਪੜਾ ਅਤੇ ਮਕਾਨ ਦੀ ਪ੍ਰਾਪਤੀ ਨੂੰ ਹੀ ਜੀਵਨ ਮਨੋਰਥ ਸਮਝ ਰਿਹਾ ਹੈ। ਇਨ੍ਹਾਂ ਸਾਰੇ ਵਿਚਾਰਾਂ ਦੇ ਪ੍ਰਭਾਵ ਹੇਠ ਮਨੁੱਖ ਸੰਸਾਰਕ ਪਦਾਰਥਾਂ, ਧਨ-ਸੰਪਤੀ ਆਦਿ ਦੀ ਪ੍ਰਾਪਤੀ ਦੀ ਹੋੜ ਵਿਚ ਲੱਗੇ ਹੋਏ ਹਨ। ਇਸ ਹੋੜ ਵਿਚ ਅੰਨ੍ਹੇ ਮਨੁੱਖ ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰ ਦਾ ਸਹਾਰਾ ਲੈਣ ਤੋਂ ਝਿਜਕ ਨਹੀਂ ਕਰਦੇ। ਗੁਰਮਤਿ ਪ੍ਰਭੂ ਨਾਲ ਜੁੜ ਕੇ, ਸਦਾਚਾਰੀ ਜੀਵਨ ਬਣਾਉਣ ਅਤੇ ਲੋਕ ਸੇਵਾ ਵਾਲਾ ਜੀਵਨ ਜੀਊਣ ਦੀ ਪ੍ਰੇਰਨਾ ਦਿੰਦੀ ਹੈ। ਗੁਰਬਾਣੀ ਵਿਚ ਸਪੱਸ਼ਟ ਉਪਦੇਸ਼ ਹੈ ਕਿ ਹੇ ਮਨੁੱਖ! ਤੂੰ ਪ੍ਰਭੂ ਤੋਂ ਵਿਛੜ ਕੇ ਸੰਸਾਰ ਵਿਚ ਆਇਆ ਹੈਂ। ਤੇਰਾ ਉਦੇਸ਼ ਮੁੜ ਕੇ ਪ੍ਰਭੂ ਵਿਚ ਸਮਾ ਜਾਣਾ ਹੈ। ਇਸ ਲਈ ਸਾਧਸੰਗਤਿ ਵਿਚ ਮਿਲ ਕੇ ਪ੍ਰਭੂ ਦਾ ਨਾਮ ਜਪ। ਇਸ ਉੱਦਮ ਤੋਂ ਸਿਵਾ ਬਾਕੀ ਸਭ ਉੱਦਮ ਜੀਵਨ ਮਨੋਰਥ ਦੀ ਪ੍ਰਾਪਤੀ ਵਿਚ ਸਹਾਈ ਨਹੀਂ ਹੁੰਦੇ। ਇਸ ਸਮੇਂ ਤੇਰਾ ਜਨਮ ਮਾਇਆ ਦੇ ਰੰਗ ਵਿਚ ਵਿਅਰਥ ਜਾ ਰਿਹਾ ਹੈ। ਪੰਚਮ ਗੁਰਦੇਵ ਜੀ ਫ਼ੁਰਮਾਉਂਦੇ ਹਨ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥**
**ਸਰੰਜਾਮਿ ਲਾਗੁ ਭਵਜਲ ਤਰਨ ਕੈ ॥**
**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ੧ ॥ ਰਹਾਉ ॥**

*(ਆਸਾ, ਮ: ੫—੧੨)*

ਪਰਮਾਤਮਾ ਆਪਣੀ ਰਚੀ ਸਮੁੱਚੀ ਖੇਡ ਨੂੰ ਵੇਖ ਰਿਹਾ ਹੈ। ਮਨੁੱਖ ਦੇ ਮਰ ਜਾਣ ਨਾਲ ਤੇ ਸਰੀਰ ਖ਼ਤਮ ਹੋ ਜਾਣ ਨਾਲ ਮਨੁੱਖਾ ਹਸਤੀ ਖ਼ਤਮ ਨਹੀਂ ਹੁੰਦੀ। ਜਦ ਤੱਕ ਪਰਮਾਤਮਾ ਦੀ ਅੰਸ਼, ਜੋ ਸਰੀਰ ਵਿਚ ਸੱਤਾ ਪੈਦਾ ਕਰਦੀ ਹੈ, ਪ੍ਰਭੂ ਵਿਚ ਲੀਨ ਨਹੀਂ ਹੋ ਜਾਂਦੀ। ਜੀਵਨ ਦਾ ਮਨੋਰਥ ਉਸ ਪਰਮਾਤਮਾ ਵਿਚ ਸਮਾ ਜਾਣ ਦੀ ਵਾਰੀ ਹੈ :

**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥**

*(ਮ: ੫—੧੭੬)*

ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਬੇਅੰਤ ਜੂਨਾਂ ਵਿਚ ਪੈਣ ਤੋਂ ਬਾਅਦ ਇਹ ਦੁਰਲਭ ਜਨਮ ਪਾਇਆ ਹੈ। ਪਰਮਾਤਮਾ ਦੇ ਨਾਮ ਨੂੰ ਚੇਤੇ ਕਰ ਕਿਉਂਕਿ ਮੌਤ ਦਾ ਦਿਨ ਨੇੜੇ ਆ ਰਿਹਾ ਹੈ :

**ਲਖ ਚਉਰਾਸੀਹ ਭ੍ਰਮਤਿਆ,**
**ਦੁਲਭ ਜਨਮੁ ਪਾਇਓਇ ॥**
**ਨਾਨਕ ਨਾਮੁ ਸਮਾਲਿ ਤੂੰ,**
**ਸੋ ਦਿਨੁ ਨੇੜਾ ਆਇਓਇ ॥**

*(ਸਿਰੀ ਰਾਗੁ—੫੦)*

ਜੀਵ ਇਸ ਸੰਸਾਰ ਵਿਚ ਲਾਹਾ (ਲਾਭ) ਲੈਣ ਆਉਂਦਾ ਹੈ ਪਰ ਬਦਕਿਸਮਤੀ ਨਾਲ ਸਰੀਰਕ ਲੋੜਾਂ ਪੂਰੀਆਂ ਕਰਨ—ਖਾਣ, ਪੀਣ, ਪਹਿਨਣ, ਸੁਖ-ਆਰਾਮ ਦੇ ਪਦਾਰਥਾਂ ਤੇ ਐਸ਼ੋ-ਇਸ਼ਰਤ ਵਿਚ ਰੁਝਾ ਰਹਿੰਦਾ ਹੈ, ਤੇ ਆਪਣਾ ਜੀਵਨ ਵਿਅਰਥ ਗੁਆ ਲੈਂਦਾ ਹੈ। ਨਾਮ ਜਪਣ ਦਾ ਲਾਭ ਪ੍ਰਾਪਤ ਕਰਨ ਦੀ ਥਾਂ ਤੇ ਖੁਆਰ ਕਰਨ ਵਾਲੇ ਕੰਮਾਂ ਵਿਚ ਲੱਗ ਜਾਂਦਾ ਹੈ :

**ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥**

ਲਗਾ ਕਿਤੁ ਕੁਫਕੜੇ
ਸਭ ਮੁਕਦੀ ਚਲੀ ਰੈਣਿ ॥

*(ਸਿਰੀਰਾਗੁ, ਮ: ੫—੪੩)*

ਗੁਰਬਾਣੀ ਵਿਚ ਜੀਵਨ ਮਨੋਰਥ ਦਾ ਉਲੇਖ ਸਾਧ ਸੰਗਤ ਦੇ ਰਾਹੀਂ ਪਰਮਾਤਮਾ ਨੂੰ ਯਾਦ ਕਰਨ ਦਾ ਹੈ। ਪ੍ਰਭੂ ਦੀ ਸਿਫ਼ਤ-ਸਾਲਾਹ ਸ਼ਬਦ-ਗੁਰੂ (ਗੁਰਬਾਣੀ) ਦੀ ਵਿਚਾਰ ਦੁਆਰਾ ਕਰਨੀ ਹੈ। ਸ਼ਬਦ ਗੁਰੂ ਤੋਂ ਅਗਵਾਈ ਲੈ ਕੇ ਪ੍ਰਭੂ ਦਾ ਨਾਮ ਜਪਣਾ ਹੈ। ਮਾਇਆ, ਵਿਕਾਰਾਂ ਤੋਂ ਖ਼ਲਾਸੀ ਪਾ ਕੇ ਜੀਵਨ-ਮੁਕਤ ਹੋਣਾ ਹੈ। ਪ੍ਰਭੂ ਦੀ ਬਖ਼ਸ਼ਿਸ਼ ਦੇ ਪਾਤਰ ਬਣਨਾ ਹੈ। ਮਾਇਆ ਗੁਜ਼ਰਾਨ ਹੋਵੇ। ਮਾਇਆ ਵਿਚ ਰਹਿੰਦਿਆਂ ਮਾਇਆ ਤੋਂ ਨਿਰਲੇਪ ਰਹਿਣਾ ਹੈ। ਅਨੇਕਾਂ ਕੀਤੇ ਜਾਂਦੇ ਹਾਰ-ਸ਼ਿੰਗਾਰਾਂ ਨਾਲ ਨਾ ਆਤਮਿਕ ਸੁੰਦਰਤਾ ਮਿਲਦੀ ਹੈ ਅਤੇ ਨਾ ਹੀ ਕੋਈ ਲਾਭ ਪ੍ਰਾਪਤ ਹੁੰਦਾ ਹੈ, ਸਗੋਂ ਧਨ ਤੇ ਸਮਾਂ ਬਰਬਾਦ ਹੁੰਦਾ ਹੈ।

ਇਸ ਸ਼ਬਦ ਵਿਚ ਸਤਿਗੁਰੂ ਜੀ ਜੀਵਨ-ਮਨੋਰਥ ਨੂੰ ਹੀ ਸਮਝਣ ਦਾ ਉਪਦੇਸ਼ ਕਰਦੇ ਹਨ ਕਿ ਮਨੁੱਖਾ ਜੀਵਨ ਪਰਮਾਤਮਾ ਦਾ ਨਾਮ ਜਪਣ ਦੀ ਵਾਰੀ ਹੈ। ਤਾੜਨਾ ਕਰਦੇ ਹਨ ਕਿ ਜੇ ਤੂੰ ਇਹ ਗੱਲ ਨਾ ਸਮਝੀ ਤਾਂ ਤੇਰਾ ਸੰਸਾਰ ਵਿਚ ਆਉਣਾ ਵਿਅਰਥ ਹੈ। ਜਾਇਜ਼ ਨਜਾਇਜ਼ ਤਰੀਕੇ ਵਰਤ ਕੇ ਇਕੱਠੀ ਕੀਤੀ ਮਾਇਆ ਨਾਲ ਨਹੀਂ ਜਾਵੇਗੀ।

ਗੁਰਬਾਣੀ ਦੇ ਬੋਹਿਥ, ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਸ਼ਬਦ ਦਾ ਕੇਂਦਰੀ-ਭਾਵ, ਰਹਾਉ ਵਾਲੇ ਬੰਦ ਵਿਚ ਬਿਆਨ ਕਰਦੇ ਹਨ ਕਿ ਹੇ ਭਾਈ! ਜੀਵਨ ਮਨੋਰਥ ਨੂੰ ਸਮਝਣ ਤੋਂ ਬਿਨਾਂ ਮਨੁੱਖ ਇਸ ਸੰਸਾਰ ਵਿਚ ਆਇਆ ਵਿਅਰਥ ਹੀ ਜਾਣੋ। ਜੀਵਨ ਮਨੋਰਥ ਦੀ ਸੋਝੀ ਤੋਂ ਬਿਨਾਂ ਜੋ ਆਪਣੇ ਸਰੀਰ ਵਾਸਤੇ ਅਨੇਕਾਂ ਸ਼ਿੰਗਾਰਾਂ ਦੀਆਂ ਬਣਾਵਟਾਂ ਕਰਦਾ ਹੈ, ਉਹ ਇਉਂ ਹਨ ਜਿਵੇਂ ਮੁਰਦੇ ਨੂੰ ਕੱਪੜੇ ਪਾਏ ਜਾ ਰਹੇ ਹੋਣ।

ਜਿਨ੍ਹਾਂ ਮਨੁੱਖਾਂ ਅੰਦਰ ਪ੍ਰਭੂ ਦੀ ਹੋਂਦ ਦਾ ਅਹਿਸਾਸ ਨਹੀਂ, ਉਨ੍ਹਾਂ ਅੰਦਰ ਪ੍ਰਭੂ ਪ੍ਰੀਤ ਪੈਦਾ ਨਹੀਂ ਹੋ ਸਕਦੀ। ਪ੍ਰੀਤ ਨਹੀਂ ਤਾਂ ਵਿਛੋੜੇ ਦਾ ਅਹਿਸਾਸ ਜਾਂ ਦੁੱਖ ਵੀ ਨਹੀਂ ਹੁੰਦਾ। ਇਸ ਤਰ੍ਹਾਂ ਨਾਮ ਸਿਮਰਨ ਨਹੀਂ ਹੋ ਸਕਦਾ, ਮਾਇਆ ਦੇ ਝਮੇਲਿਆਂ ਵਿਚ ਫਸ ਕੇ ਮੌਤ ਦੇ ਸਾਏ ਹੇਠ ਮੌਤ ਨੂੰ ਉਡੀਕਣਾ ਪੈਂਦਾ ਹੈ। ਮਨਮੁਖਾਂ ਦੀ ਤਾਂ ਦੇਹ ਵੀ ਫਿਟਕਾਰਯੋਗ ਹੈ। ਜਿਹੜਾ ਸਰੀਰ, ਸਾਧ ਸੰਗਤ ਵਿਚ ਜਾ ਕੇ ਹਰੀ ਨਾਮ ਨੂੰ ਨਹੀਂ ਸਿਮਰਦਾ, ਉਸ ਸਰੀਰ ਤੇ ਸੁਆਹ ਹੀ ਉਡਦੀ ਹੈ। ਜਿਸ ਮਾਲਕ ਨੇ ਇਹ ਸਰੀਰ ਦਿੱਤਾ ਹੈ, ਉਸ ਨੂੰ ਨਹੀਂ ਜਾਣਦਾ। ਅਜਿਹੀ ਬੇਸੁਆਦੀ ਦੇਹ ਫਿਟਕਾਰਯੋਗ ਹੈ। ਫ਼ੁਰਮਾਨ ਹੈ :

**ਹਰਿ ਨਾਮੁ ਨ ਸਿਮਰਹਿ ਸਾਧਸੰਗਿ**
**ਤੈ ਤਨਿ ਉਡੈ ਖੇਹ ॥**
**ਜਿਨਿ ਕੀਤੀ ਤਿਸੈ ਨ ਜਾਣਈ**
**ਨਾਨਕ ਫਿਟੁ ਅਲੂਣੀ ਦੇਹ ॥ ੧ ॥**

*(ਸਲੋਕ, ਮ: ੫—੫੫੩)*

ਮਨੁੱਖ ਜੋ ਹਾਰ-ਸ਼ਿੰਗਾਰ ਕਰਦਾ ਹੈ, ਨਾਮ ਬਿਹੂਨ ਮੁਰਦਾ ਸਰੀਰ ਨੂੰ ਢਕਣ ਦੇ ਬਰਾਬਰ ਹੈ। ਸਿੱਖ ਧਰਮ ਵਿਚ ਉਕਸਾਉਣ ਵਾਲੇ ਸ਼ਿੰਗਾਰ, ਕੁਦਰਤੀ ਰੂਪ ਨੂੰ ਵਿਗਾੜ ਕੇ ਕਰਨਾ ਮਨਮੱਤ ਹੈ। ਗੁਰਮਤਿ ਅਨੁਸਾਰ ਸਰੀਰ ਨੂੰ ਅਰੋਗ ਰੱਖਣਾ, ਬਲ ਪੈਦਾ ਕਰਨਾ ਅਤੇ ਸ਼ੁਭ ਗੁਣਾਂ ਨੂੰ ਧਾਰਨ ਕਰਨਾ ਅਸਲ ਸ਼ਿੰਗਾਰ ਹੈ। ਸ਼ਿੰਗਾਰ ਧਿਆਨ ਨੂੰ ਪ੍ਰਭੂ ਤੋਂ ਦੂਰ ਲੈ ਜਾਂਦੇ ਹਨ ਅਤੇ ਵਿਕਾਰਾਂ ਵੱਲ ਉਤੇਜਿਤ ਕਰਦੇ ਹਨ। ਖ਼ਸ਼ੂ-ਪਤੀ ਦਾ ਹੁਕਮ ਮੰਨਣਾ ਜੀਵ ਇਸਤ੍ਰੀ ਦਾ ਸ਼ਿੰਗਾਰ ਹੁੰਦਾ ਹੈ। ਬਚਨ ਹਨ :

**ਭਰਤਾ ਕਹੈ ਸੁ ਮਾਨੀਐ,**
**ਏਹੁ ਸੀਗਾਰੁ ਬਣਾਇ ਰੀ ॥**

*(ਆਸਾ, ਮ: ੫—੪੦੦)*

ਸ਼ਬਦ ਦੇ ਪਹਿਲੇ ਪਦੇ ਵਿਚ ਪੰਚਮ ਗੁਰਦੇਵ ਉਪਦੇਸ਼ ਕਰਦੇ ਹਨ ਕਿ ਹੇ ਭਾਈ! ਜੀਵਨ ਮਨੋਰਥ ਦੀ ਸੋਝੀ ਤੋਂ ਬਗੈਰ ਮਨੁੱਖ ਇਸ ਤਰ੍ਹਾਂ ਹੈ ਜਿਵੇਂ ਕੋਈ ਕੰਜੂਸ ਦੌੜ-ਭੱਜ ਕਰਕੇ ਮਿਹਨਤ ਕਰਦਾ ਹੈ ਤੇ ਮਾਇਆ ਜੋੜਦਾ ਹੈ ਪਰ ਉਸ ਮਾਇਆ ਨਾਲ ਉਹ ਪਰਉਪਕਾਰ (ਦਾਨ-ਪੁੰਨ) ਨਹੀਂ ਕਰਦਾ, ਗੁਰਮੁਖਾਂ ਦੀ ਸੇਵਾ ਨਹੀਂ ਕਰਦਾ। ਉਹ ਧਨ ਉਸਦੇ ਕਿਸੇ ਕੰਮ ਨਹੀਂ ਆਉਂਦਾ।

ਅਸਲ ਵਿਚ ਪਰਮਾਤਮਾ ਨੂੰ ਯਾਦ ਨਾ ਕਰਨਾ ਵੀ ਇਕ ਪ੍ਰਕਾਰ ਦੀ 'ਮਾਇਆ' ਹੈ। ਸੁਖਾਂ ਦੀ ਪ੍ਰਾਪਤੀ ਲਈ ਮਾਇਆ ਇਕੱਠੀ ਕਰਨ ਲਈ ਹਰ ਹਰਬਾ ਵਰਤਣਾ ਮਨਮੁਖਤਾਈ ਹੈ। ਲੁਕਾਈ ਨੂੰ ਭਰਮਾਂ ਤੇ ਕਰਮ-ਕਾਂਡਾਂ ਵਿਚ ਪਾ ਕੇ ਕੀਤੀ ਜਾਂਦੀ ਲੁੱਟ-ਖਸੁੱਟ ਵਾਲੀ ਮਾਇਆ ਸਾਥ ਨਹੀਂ ਦਿੰਦੀ। ਮਾਇਆ ਹਰੀ-ਨਾਮ ਨੂੰ ਵਿਸਾਰ ਦਿੰਦੀ ਹੈ, ਮੋਹ ਪੈਦਾ ਕਰਦੀ ਹੈ, ਦੇਹ ਦੀ ਪੂਜਾ ਕਰਵਾਉਣ ਵਾਲੇ ਮਹਾਂਪੁਰਖਾਂ ਅਤੇ ਅਖੌਤੀ ਗੁਰੂਆਂ ਨਾਲ ਜੋੜਦੀ ਹੈ। ਉਨ੍ਹਾਂ ਦਾ ਪ੍ਰੇਮ ਪ੍ਰਭੂ ਦੀ ਥਾਂ ਕਿਸੇ ਹੋਰ ਨਾਲ ਹੁੰਦਾ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

**ਏਹ ਮਾਇਆ ਜਿਤੁ ਹਰਿ ਵਿਸਰੈ,**
**ਮੋਹੁ ਉਪਜੈ, ਭਾਉ ਦੂਜਾ ਲਾਇਆ ॥**

*(ਰਾਮਕਲੀ—੯੨੧)*

ਮਾਇਆ ਵਿਚ ਖਚਿਤ ਪ੍ਰਾਣੀ ਆਪਣੇ ਜੀਵਨ ਮਨੋਰਥ ਨੂੰ ਨਹੀਂ ਸਮਝਦਾ। ਹਵਸ ਕਾਰਨ ਸੂਮ ਬਣ ਜਾਂਦਾ ਹੈ। ਭਲੇ ਕੰਮ ਲਈ ਪੈਸਾ ਨਹੀਂ ਦਿੰਦਾ। ਦਸਵੰਧ ਨਹੀਂ ਕੱਢਦਾ, ਲੋੜਵੰਦਾਂ ਦੀ ਸੇਵਾ ਨਹੀਂ ਕਰਦਾ ਅਤੇ ਅੰਤ ਖ਼ੁਆਰ ਹੁੰਦਾ ਹੈ।

ਗੁਰਸਿੱਖ ਨੇ ਮਾਇਆ ਵਿਚ ਵਿਚਰਦਿਆਂ ਹੋਇਆਂ ਮਾਇਆ ਤੋਂ ਨਿਰਲੇਪ ਰਹਿਣਾ ਹੈ; ਜਿਵੇਂ ਕੰਵਲ ਦਾ ਫੁੱਲ ਚਿੱਕੜ ਵਿਚ ਰਹਿ ਕੇ ਚਿੱਕੜ ਤੋਂ ਦੂਰ ਰਹਿੰਦਾ ਹੈ। ਜੋ ਪਰਮਾਤਮਾ ਦੇ ਨਾਮ ਵਿਚ ਰੱਤੇ ਰਹਿੰਦੇ ਹਨ ਉਨ੍ਹਾਂ ਦੀ ਮਾਇਆ ਪਵਿੱਤਰ ਹੁੰਦੀ ਹੈ। ਗੁਰੂ ਰਾਮਦਾਸ ਜੀ ਦੇ ਬਚਨ ਹਨ :

**ਤਿਨ ਕਾ ਖਾਧਾ ਪੈਧਾ,**
**ਮਾਇਆ ਸਭੁ ਪਵਿਤੁ ਹੈ,**
**ਜੋ ਨਾਮਿ ਹਰਿ ਰਾਤੇ ॥** *(੬੪੮)*

ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

**ਕਹੈ ਨਾਨਕੁ,**
**ਗੁਰ ਪਰਸਾਦੀ ਜਿਨਾ ਲਿਵ ਲਾਗੀ,**
**ਤਿਨੀ ਵਿਚੇ ਮਾਇਆ ਪਾਇਆ ॥**

*(ਰਾਮਕਲੀ—੯੨੧)*

ਇਹੀ ਜੀਵਨ ਦੀ ਸੂਝ ਹੈ। ਸਿੱਖ ਨੇ ਮਾਇਆ ਵਿਚ ਰਹਿ ਕੇ ਪਰਮਾਤਮਾ ਦੀ ਕਿਰਪਾ ਦੇ ਪਾਤਰ ਬਣਨਾ ਹੈ ਅਤੇ ਬਖਸ਼ਣਹਾਰ ਪ੍ਰਭੂ ਵਿਚ ਘੁਲ-ਮਿਲ ਜਾਣਾ ਹੈ।

ਅਗਲੇ ਪਦੇ ਵਿਚ ਸਤਿਗੁਰੂ ਜੀ ਬਿਆਨ ਕਰਦੇ ਹਨ ਕਿ ਹੇ ਭਾਈ! ਆਤਮਕ ਜੀਵਨ ਤੋਂ ਬਿਨਾਂ ਮਨੁੱਖ ਦੀ ਇਹ ਹਾਲਤ ਬਣ ਜਾਂਦੀ ਹੈ ਕਿ ਜਿਵੇਂ ਕੋਈ ਇਸਤ੍ਰੀ ਗਹਿਣੇ ਪਾ ਕੇ, ਸੇਜ ਸੰਵਾਰਦੀ ਹੈ, ਸੁੰਦਰਤਾ ਦਾ ਅਡੰਬਰ ਰਚਦੀ ਹੈ ਪਰ ਉਸਦਾ ਮਿਲਾਪ ਆਪਣੇ ਪਤੀ ਨਾਲ ਨਹੀਂ ਹੁੰਦਾ। ਸਗੋਂ ਗਹਿਣਿਆਂ ਆਦਿ ਨੂੰ ਵੇਖ-ਵੇਖ ਕੇ ਉਸਨੂੰ ਦੁੱਖ ਪ੍ਰਤੀਤ ਹੁੰਦਾ ਹੈ।

ਪਰਮਾਤਮਾ ਦੇ ਨਾਮ ਸਿਮਰਨ ਤੋਂ ਬਗੈਰ ਕੀਤੇ ਸ਼ਿੰਗਾਰ ਵਿਅਰਥ ਹਨ ਕਿਉਂਕਿ ਇਸ ਤਰ੍ਹਾਂ ਸੰਸਾਰ ਵਿਚ ਸ਼ੋਭਾ ਨਹੀਂ ਹੁੰਦੀ ਅਤੇ ਨਾ ਹੀ ਆਵਾਗਵਣ ਖ਼ਤਮ ਹੁੰਦਾ ਹੈ। ਗੁਰੂ ਅਮਰਦਾਸ ਜੀ ਦੇ ਪਵਿੱਤਰ ਬਚਨ ਹਨ :

**ਬਿਨੁ ਹਰਿ ਭਗਤੀ ਸੀਗਾਰੁ ਕਰਹਿ,**
**ਨਿਤ ਜੰਮਹਿ ਹੋਇ ਖੁਆਰੁ ॥**
**ਸੈਸਾਰੈ ਵਿਚਿ ਸੋਭ ਨ ਪਾਇਨੀ,**
**ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥**

*(੯੫੦)*

ਜਿਨ੍ਹਾਂ ਨੇ ਹਰੀ ਦੇ ਨਾਮ ਰਸ ਨੂੰ ਨਹੀਂ ਪਾਇਆ, ਉਹ ਅਭਾਗੇ ਹਨ, ਉਨ੍ਹਾਂ ਦਾ ਵਾਸਾ ਜਮਾਂ ਦੀ ਨਗਰੀ ਵਿਚ ਹੋਵੇਗਾ। ਜੋ ਸਤਿਗੁਰੂ ਦੀ ਸੰਗਤ ਨਹੀਂ ਕਰਦੇ ਅਤੇ ਸ਼ਰਨ ਵਿਚ ਨਹੀਂ ਆਉਂਦੇ ਉਨ੍ਹਾਂ ਦਾ ਬੀਤ ਚੁੱਕਾ ਜਨਮ ਤੇ ਅਗਲਾ ਜਨਮ ਫਿਟਕਾਰ-ਯੋਗ ਹੈ। ਗੁਰੂ ਰਾਮ ਦਾਸ ਜੀ ਦਾ ਹੁਕਮ ਹੈ :

**ਜਿਨ ਹਰਿ ਹਰਿ ਹਰਿਰਸੁ ਨਾਮੁ ਨ ਪਾਇਆ,**
**ਤੇ ਭਾਗਹੀਣ ਜਮ ਪਾਸਿ ॥**
**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ,**
**ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥**

*(ਮ: ੪—੧੦)*

ਗੁਰੂ ਦੀ ਮੱਤ ਨੂੰ ਵਿਸਾਰ ਕੇ ਆਪਣੇ ਮਨ ਦੀ ਮਰਜ਼ੀ ਨਾਲ ਪ੍ਰਭੂ ਪ੍ਰੇਮ ਰਸ ਪੈਦਾ ਨਹੀਂ ਹੁੰਦਾ। ਮਨਮੁਖ ਲਈ ਮਾਇਆ ਦੇ ਅਡੰਬਰ ਪਹਾੜ ਬਣ ਜਾਂਦੇ ਹਨ। ਉਹ ਆਪਣੇ ਸੋਹਣੇ ਬਣਨ ਅਤੇ ਵਡਿਆਈ ਖ਼ਾਤਰ ਆਤਮਕ ਅਨੰਦ ਨਹੀਂ ਮਾਣ ਸਕਦਾ ਕਿਉਂਕਿ ਉਹ ਕਦੇ ਸਤਿਸੰਗਤ ਵਿਚ ਨਹੀਂ ਗਿਆ ਅਤੇ ਨਾ ਹੀ ਉਸ ਨੂੰ ਪਰਮਾਤਮਾ ਦੀ ਸੋਝੀ ਹੈ। ਪ੍ਰਭੂ ਦੇ ਨਾਮ ਸਿਮਰਨ ਵਿਚ ਮਨ ਨਹੀਂ ਜੋੜਦਾ ਤੇ ਕੀਤੇ ਅਨੁਸਾਰ ਹੀ ਦੁੱਖ ਪਾਉਂਦਾ ਹੈ।

ਸ਼ਬਦ ਦੇ ਤੀਜੇ ਪਦੇ ਵਿਚ ਪੰਚਮ ਗੁਰਦੇਵ ਸਮਝਾਉਂਦੇ ਹਨ ਕਿ ਨਾਮਹੀਣ ਮਨੁੱਖ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਕੋਈ ਮਨੁੱਖ ਸਾਰਾ ਦਿਨ ਮਜ਼ਦੂਰੀ ਕਰਦਾ ਹੋਇਆ ਮੂਹਲੀ (ਮੂੰਗਲੀ, ਮੋਟਾ ਸੋਟਾ ਆਦਿ) ਨਾਲ ਤੁਹ (ਛਿਲਕਾ, ਫੱਕ, ਫੋਕ ਆਦਿ) ਹੀ ਛੜਦਾ ਰਹਿੰਦਾ ਹੈ (ਛਿਲਕੇ ਜਾਂ ਫੋਕ ਨੂੰ ਕੁੱਟਣ ਨਾਲ ਵਿਚੋਂ 'ਦਾਣੇ' ਤਾਂ ਨਿਕਲ ਨਹੀਂ ਆਉਣੇ।) ਜਾਂ ਕਿਸੇ ਵੀ ਵਿਗਾਰੀ ਨੂੰ ਵਿਗਾਰ ਵਿਚ ਨਿਰਾ ਕਸ਼ਟ ਹੀ ਮਿਲਦਾ ਹੈ। (ਮਜ਼ਦੂਰ ਦੀ ਮਜ਼ਦੂਰੀ ਜਾਂ ਵਿਗਾਰੀ ਦੀ ਵਿਗਾਰ ਵਿਚੋਂ ਉਨ੍ਹਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ।)

ਭਾਗ-ਹੀਣ ਮਨੁੱਖ ਸਿਰਜਣਹਾਰ ਕਰਤਾਰ ਤੋਂ ਵਿਛੜ ਕੇ ਸਦਾ ਦੁਖੀ ਹੁੰਦਾ ਹੈ। ਤ੍ਰਿਸ਼ਨਾ ਨਾਲ ਧਨ ਜੋੜਦਾ ਹੈ ਪਰ ਧਨ ਬੈਂਕਾਂ ਵਿਚ ਪਿਆ ਰਹਿ ਜਾਂਦਾ ਹੈ ਤੇ ਸਰੀਰ ਮਿੱਟੀ ਵਿਚ ਮਿਲ ਜਾਂਦਾ ਹੈ। ਸੁਆਰਥ ਵਿਚ ਫਸਿਆ ਮਨੁੱਖ ਆਪਣੇ ਪਰਿਵਾਰ ਦੇ ਹਿਤਾਂ ਬਾਰੇ ਹੀ ਸੋਚਦਾ ਹੈ। ਸਰਬਤ ਦੇ ਭਲੇ ਦੀ ਗੱਲ ਭੁੱਲ ਜਾਂਦਾ ਹੈ। ਖੂਹ ਵਿਚ ਵੱਸਦੇ ਡੱਡੂਆਂ ਨੂੰ ਉਹ ਖੂਹ ਹੀ ਸਾਰੀ ਦੁਨੀਆਂ ਪ੍ਰਤੀਤ ਹੁੰਦਾ ਹੈ। ਭਗਤ ਰਵਿਦਾਸ ਜੀ ਦਾ ਫ਼ੁਰਮਾਨ ਹੈ :

**ਕੂਪੁ ਭਰਿਓ ਜੈਸੇ ਦਾਦਿਰਾ**
**ਕਛੁ ਦੇਸੁ ਬਿਦੇਸੁ ਨ ਬੂਝ ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ**
**ਕਛੁ ਆਰਾ ਪਾਰੁ ਨ ਸੂਝ ॥ ੧ ॥**

*(ਗਉੜੀ ਪੂਰਬੀ, ਰਵਿਦਾਸ ਜੀ—੩੪੬)*

ਆਪਣੇ ਜੀਵਨ ਆਦਰਸ਼ ਨੂੰ ਭੁਲਾ ਦੇਣ ਵਾਲਾ ਜਾਂ ਨਾ ਸਮਝਣ ਵਾਲਾ ਮਨੁੱਖ ਬੇਮੁਖ ਜਾਂ ਨਾਸਤਿਕ ਅਖਵਾਉਂਦਾ ਹੈ। ਪ੍ਰਭੂ ਦੀ ਹੋਂਦ ਅਤੇ ਉਸ ਦੀਆਂ ਦਾਤਾਂ ਨੂੰ ਨਹੀਂ ਮੰਨਦਾ। ਅਜਿਹਾ ਮਨੁੱਖ ਜੋ ਵੀ ਕਰਦਾ ਹੈ, ਪਾਪ ਸਮਾਨ ਹੈ। ਉਸ ਦੀ ਮੱਤ ਪਾਪਾਂ ਨਾਲ ਮੈਲੀ ਹੋ ਜਾਂਦੀ ਹੈ, ਜਿਸ ਨੂੰ ਪ੍ਰਭੂ ਦੇ ਨਾਮ ਨਾਲ ਹੀ ਧੋਤਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ 'ਜਪੁ' ਬਾਣੀ ਵਿਚ ਬਿਆਨ ਕਰਦੇ ਹਨ :

**ਭਰੀਐ ਮਤਿ ਪਾਪਾ ਕੈ ਸੰਗਿ ॥**
**ਓਹੁ ਧੋਪੈ ਨਾਵੈ ਕੈ ਰੰਗਿ ॥**

*(ਜਪੁ ਜੀ, ਪਉੜੀ ੨੦)*

ਮਨੁੱਖ ਗੁਰੂ ਦੀ ਸ਼ਰਨ ਪੈ ਕੇ, ਸਾਧ-ਸੰਗਤਿ ਵਿਚ ਜਾ ਕੇ, ਪ੍ਰਭੂ ਦੇ ਗੁਣਾਂ ਨੂੰ ਮਨ ਵਿਚ ਵਸਾ ਕੇ ਇਸ ਸੰਸਾਰ ਸਮੁੰਦਰ ਤੋਂ ਪਾਰ ਹੋ ਸਕਦਾ ਹੈ। ਸਿਫ਼ਤ-ਸਲਾਹ ਦੀ ਬਰਕਤ ਨਾਲ ਵਿਕਾਰਾਂ ਦੇ ਦੁੱਖ ਮਿਟ ਜਾਂਦੇ ਹਨ ਤੇ ਹਿਰਦਾ ਹਮੇਸ਼ਾ ਅਨੰਦ ਅਵਸਥਾ ਵਿਚ ਰਹਿੰਦਾ ਹੈ।

ਸ਼ਬਦ ਦੇ ਅੰਤਲੇ ਪਦੇ ਵਿਚ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਦਾਸ ਨਾਨਕ! ਜਿਸ ਮਨੁੱਖ ਤੇ ਪਰਮਾਤਮਾ ਦੀ ਕ੍ਰਿਪਾ ਹੁੰਦੀ ਹੈ ਉਸਦੇ ਹਿਰਦੇ ਵਿਚ ਪਰਮਾਤਮਾ ਆਪਣਾ ਨਾਮ ਵਸਾਉਂਦਾ ਹੈ। ਉਹ ਮਨੁੱਖ ਸਾਧ ਸੰਗਤਿ ਦੀ ਸ਼ਰਨੀ ਪੈਂਦਾ ਹੈ। ਉਹ ਪ੍ਰਭੂ ਦੇ ਨਾਮ ਦਾ ਅਨੰਦ ਮਾਣਦਾ ਹੈ।

ਸ਼ਬਦ ਦੀ ਵਿਚਾਰ ਤੋਂ ਸਪੱਸ਼ਟ ਹੈ ਕਿ ਸਰਬ ਸ਼ਕਤੀਮਾਨ, ਰਚਨਹਾਰ, ਪਾਲਣਹਾਰ ਤੇ ਬਖ਼ਸ਼ਣਹਾਰ ਪਰਮਾਤਮਾ ਨੂੰ ਮਿਲਣ ਦੀ ਇਹ ਵਾਰੀ ਮਨੁੱਖਾ ਜੀਵਨ ਦਾ ਉਦੇਸ਼ ਹੈ। ਪ੍ਰਭੂ ਦੀ ਸ਼ਰਨ ਵਿਚ ਆ ਕੇ ਉਸਦੇ ਨਾਮ ਸਿਮਰਨ ਨਾਲ ਉਸਦੀ ਕ੍ਰਿਪਾ ਦੇ ਪਾਤਰ ਬਣਨਾ ਹੈ। ਇਸ ਸਮਝ ਤੋਂ ਬਿਨਾਂ ਜੀਵਨ ਵਿਅਰਥ ਚਲਾ ਜਾਵੇਗਾ। ਮਾਇਆ ਦੇ ਝਮੇਲਿਆਂ ਵਿਚ ਉਲਝ ਕੇ ਜੀਵਿਆ ਜੀਵਨ ਹਮੇਸ਼ਾ ਦੁਖਦਾਈ ਹੁੰਦਾ ਹੈ। ਸੋ, ਮਨੁੱਖ ਨੂੰ ਜੀਵਨ ਮਨੋਰਥ ਦੀ ਸੋਝੀ ਹੋਣੀ ਜ਼ਰੂਰੀ ਹੈ, ਨਹੀਂ ਤਾਂ ਇਸ ਸੰਸਾਰ ਤੇ ਆਉਣਾ ਵਿਅਰਥ ਹੀ ਜਾਣੋ :

**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**

# ਸਵਾਲ ? ਜਵਾਬ

**ਸਵਾਲ : ਸੇਵਾ ਤੋਂ ਕੀ ਭਾਵ ਹੈ ?**

*(ਕੁਲਦੀਪ ਸਿੰਘ, ਯੂ. ਐਸ. ਏ.)*

**ਜਵਾਬ** : ਸਿੱਖ ਧਰਮ ਵਿਚ ਸੇਵਾ ਤੇ ਸਿਮਰਨ ਮੁੱਢਲੇ ਕੰਮ ਹਨ। ਪ੍ਰਭੂ ਦਾ ਨਾਮ ਜਪਣ ਅਥਵਾ ਸਿਮਰਨ ਕਰਨ ਵਾਲਾ ਮਨੁੱਖ ਸੇਵਾ ਵਿਚ ਆਪਣੇ ਆਪ ਹੀ ਜੁੱਟ ਜਾਂਦਾ ਹੈ।

ਗੁਰਮਤਿ ਅਨੁਸਾਰ ਉਪਕਾਰ ਤੇ ਪਰ-ਸੁਆਰਥੀ ਬਿਰਤੀ ਨਾਲ ਕੀਤਾ ਕੰਮ ਹੀ ਸੇਵਾ ਹੈ, ਜੋ ਨਿਮਰਤਾ ਤੇ ਸੰਤੋਖੀ ਮਨ ਨਾਲ ਕੀਤੀ ਜਾਂਦੀ ਹੈ। ਸੇਵਾ ਨਿਜ-ਸੁਆਰਥ ਦਾ ਤਿਆਗ ਅਤੇ ਤਨ, ਮਨ, ਧਨ ਦੀ ਕੁਰਬਾਨੀ ਮੰਗਦੀ ਹੈ। ਸੇਵਾ ਦਾ ਖੇਤਰ ਵਿਸ਼ਾਲ ਹੈ ਅਤੇ ਕਿਸੇ ਨਸਲ, ਰੰਗ, ਜਾਤ ਅਤੇ ਵਿਤਕਰੇ ਦੀ ਗੁੰਜਾਇਸ਼ ਨਹੀਂ ਹੈ। ਆਪਣਾ ਵਿਗਾੜ ਕੇ ਦੂਜੇ ਦਾ ਸੰਵਾਰਨਾ ਸੇਵਾ ਹੈ।

ਸਾਰਾ ਸੰਸਾਰ ਪ੍ਰਭੂ ਦੀ ਸੰਤਾਨ ਹੈ। ਸਭਨਾਂ ਵਿਚ ਪ੍ਰਭੂ ਦੀ ਜੋਤਿ ਹੈ, ਇਸ ਲਈ ਮਨੁੱਖਾਂ ਦੀ ਸੇਵਾ, ਪ੍ਰਭੂ ਦੀ ਸੇਵਾ ਹੀ ਹੈ। ਪਾਵਨ ਗੁਰਬਾਣੀ ਦਾ ਬਚਨ ਹੈ :

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**

*(ਸਿਰੀ ਰਾਗੁ, ਮ: ੧—੨੬)*

ਸੇਵਾ ਸਿੱਖੀ ਦੀ ਕਸੌਟੀ ਹੈ। ਪੱਖਾ ਫੇਰਨਾ, ਜਲ ਛਕਾਉਣਾ, ਭਾਂਡੇ ਮਾਂਜਣਾ, ਲੰਗਰ ਪਕਾਉਣਾ ਤੇ ਵਰਤਾਉਣਾ, ਝਾੜੂ ਦੇਣਾ ਆਦਿ ਸੇਵਾ ਦੇ ਰਵਾਇਤੀ ਕਾਰਜ ਹਨ। ਇਨ੍ਹਾਂ ਤੋਂ ਸਿਵਾ ਲੋੜਵੰਦਾਂ ਦੀ ਧਨ, ਪਦਾਰਥਾਂ, ਦਵਾਈਆਂ ਆਦਿ ਨਾਲ ਕੀਤੀ ਸਹਾਇਤਾ ਵੀ ਉੱਤਮ ਸੇਵਾ ਹੈ। ਗ਼ਰੀਬ ਬੱਚਿਆਂ ਦੀ ਮਦਦ ਕਰਨਾ, ਗਰੀਬ ਲੜਕੀਆਂ ਦੇ ਵਿਆਹ ਕਰਵਾਉਣੇ ਜਾਂ ਮਾਲੀ ਮਦਦ ਕਰਨਾ, ਸਰਬਤ ਦੇ ਭਲੇ ਵਾਲੇ ਕਾਰਜ ਕਰਨੇ...ਆਦਿ ਸਭ ਸੇਵਾ ਵਿਚ ਹੀ ਸ਼ਾਮਿਲ ਹੈ। ਲੋਕਾਂ ਨੂੰ ਪ੍ਰਭੂ ਮਾਰਗ ਤੇ ਤੋਰਨ ਲਈ ਗੁਰਬਾਣੀ ਦਾ ਪ੍ਰਚਾਰ ਕਰਨਾ, ਗੁਰੂ-ਸੰਦੇਸ਼ ਨੂੰ ਸੰਸਾਰ ਦੇ ਲੋਕਾਂ ਤੱਕ ਪਹੁੰਚਾਉਣਾ ਅਤੀ ਉੱਤਮ ਸੇਵਾ ਹੈ।

ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਲਾਹਨਤ ਹੈ ਉਨ੍ਹਾਂ ਹੱਥਾਂ-ਪੈਰਾਂ ਨੂੰ ਜੋ ਗੁਰੂ (ਦੇ ਹੁਕਮ ਮੰਨਣ) ਦੀ ਸੇਵਾ ਨਹੀਂ ਕਰਦੇ, ਸਗੋਂ ਝੂਠੀ ਸੰਸਾਰਕ ਪ੍ਰਸੰਸਾ ਖੱਟਣ ਦੀ ਖ਼ਾਤਰ ਹੋਰ ਸੇਵਾਵਾਂ ਕਰਦੇ ਹਨ :

**ਵਿਣੁ ਸੇਵਾ ਧ੍ਰਿਗ ਹਥ ਪੈਰ,**
**ਹੋਰ ਨਿਹਫਲ ਕਰਣੀ ॥** *(ਵਾਰ ੨੭ : ੧੦)*

ਇਸ ਦਾ ਭਾਵ ਹੈ ਕਿ ਉਹੀ ਸੇਵਾ ਹੀ ਸੱਚੀ ਸੇਵਾ ਹੈ, ਜਿਸ ਨੂੰ ਕਰਨ ਨਾਲ ਗੁਰੂ ਦੀ ਪ੍ਰਸੰਨਤਾ ਹਾਸਲ ਹੋਵੇ।

ਗੁਰੂ ਰਾਮਦਾਸ ਜੀ ਵੀ ਫ਼ੁਰਮਾਉਂਦੇ ਹਨ ਕਿ ਉਹ ਹੀ ਸੇਵਾ ਸਫਲ ਮੰਨੀ ਜਾ ਸਕਦੀ ਹੈ, ਜਿਸ ਨਾਲ ਸਤਿਗੁਰੂ ਜੀ ਦਾ ਮਨ ਪਤੀਜ ਜਾਵੇ, ਪ੍ਰਸੰਨ ਹੋ ਜਾਵੇ। ਸਤਿਗੁਰੂ ਦੇ ਪਤੀਜਣ ਨਾਲ ਸਭ ਪਾਪਾਂ-ਵਿਕਾਰਾਂ ਦੇ ਸੰਸਕਾਰ ਖ਼ਤਮ ਹੋ ਜਾਂਦੇ ਹਨ :

**ਸਾ ਸੇਵਾ ਕੀਤੀ ਸਫਲ ਹੈ,**
**ਜਿਤੁ ਸਤਿਗੁਰ ਕਾ ਮਨੁ ਮੰਨੇ ॥**
**ਜਾ ਸਤਿਗੁਰ ਕਾ ਮਨੁ ਮੰਨਿਆ,**
**ਤਾ ਪਾਪ ਕਸੰਮਲ ਭੰਨੇ ॥**

*(ਗਉੜੀ ਕੀ ਵਾਰ, ਮ: ੪—੩੧੪)*

**ਸਵਾਲ : ਕੀ ਸਹਿਜ ਪਾਠ ਰਖਵਾਉਣ ਨਾਲ ਸਾਰਾ ਘਰ ਪਵਿੱਤਰ ਹੋ ਜਾਂਦਾ ਹੈ ਜਦੋਂ ਬਾਣੀ ਕੋਈ ਨਾ ਸੁਣੇ ਅਤੇ ਪਾਠੀ ਵੀ ਬੋਲ ਕੇ ਨਾ ਸੁਣਾਵੇ ?**

*(ਗੁਰਜਿੰਦਰ ਸਿੰਘ, ਪਿੰਡ ਮਲਕਾਣਾ ਕਲਾਂ, ਰਾਜਸਥਾਨ)*

**ਜਵਾਬ** : ਗੁਰਮਤਿ ਵਿਚ ਤੋਤਾ-ਰਟਨ ਜਾਂ ਮੂੰਹ ਵਿਚ ਪਾਠ ਕਰਨ ਦੀ ਕੋਈ ਮਰਯਾਦਾ ਨਹੀਂ ਹੈ ਅਤੇ ਗੁਰਬਾਣੀ ਨੂੰ ਮੰਤਰ ਰੂਪ ਵਿਚ ਪੜ੍ਹਨਾ ਮਨਮਤਿ ਹੈ। ਪੂਰਨ ਗੁਰੂ ਦੀ ਸਿਖਿਆ ਅਨੁਸਾਰ ਸਿੱਖ ਨੇ ਸ਼ਬਦ-ਗੁਰੂ, ਗੁਰੂ ਦੇ ਬਚਨਾਂ ਅਰਥਾਤ ਗੁਰਬਾਣੀ ਨੂੰ ਪੜ੍ਹ, ਸੁਣ ਕੇ ਵਿਚਾਰ ਕਰਨੀ ਹੈ ਅਤੇ ਗੁਰਬਾਣੀ ਵਿਚ ਦਿੱਤੇ ਗਏ ਸਿਧਾਂਤਾਂ ਅਨੁਸਾਰ ਵਿਵਹਾਰਿਕ ਜੀਵਨ ਢਾਲਣਾ ਹੈ, ਨਹੀਂ ਤਾਂ ਸਾਡਾ ਸਾਰਾ ਗੁਰਮਤਿ-ਗਿਆਨ ਕੇਵਲ ਚੁੰਚ-ਗਿਆਨ ਬਣ ਕੇ ਰਹਿ ਜਾਵੇਗਾ।

ਸਿੱਖ ਨੇ ਗੁਰਮਤਿ ਸਿਧਾਤਾਂ ਅਨੁਸਾਰ ਜੀਵਨ ਜਿਉਂਦਿਆਂ ਪ੍ਰਭੂ ਦੇ ਨਾਮ ਵਿਚ ਜੁੜ ਕੇ, ਜਿਥੇ ਵਿਕਾਰਾਂ ਤੋਂ ਖਲਾਸੀ ਪਾਉਣੀ ਹੈ, ਉਥੇ ਵਹਿਮਾਂ-ਭਰਮਾਂ ਅਤੇ ਅਨਮਤੀ ਕਰਮ-ਕਾਂਡਾਂ ਦਾ ਤਿਆਗ ਵੀ ਕਰਨਾ ਹੈ। ਅਗਿਆਨਤਾ ਅਤੇ ਹਉਮੈ ਨੂੰ (ਗੁਰਬਾਣੀ ਦੇ ਸੰਦਰਭ ਵਿਚ) ਲਾਂਭੇ ਕਰਕੇ ਮਨੁੱਖ ਨੇ ਆਪਣੇ ਹਿਰਦੇ ਘਰ ਨੂੰ ਪਵਿੱਤਰ ਕਰਨਾ ਹੈ, ਨਾ ਕਿ ਇੱਟਾਂ, ਸੀਮਿੰਟ ਆਦਿ ਦੇ ਘਰਾਂ ਨੂੰ। ਜਿਥੇ ਨਿਮਰ ਭਾਵ ਵਾਲੇ ਸੰਤੋਖੀ ਬੰਦੇ ਜੋ ਸਤਿ (ਪਰਮਾਤਮਾ) ਨਾਲ ਜੁੜੇ ਹੋਏ ਹੋਣ ਉਹ ਘਰ ਪਵਿੱਤਰ ਹੀ ਹੁੰਦਾ ਹੈ।

ਜੀਵ ਦਾ ਅਸਲ ਮਨੋਰਥ ਗੁਰੂ ਵਾਲੇ ਬਣ ਕੇ ਆਤਮਾ ਅਤੇ ਪਰਮ ਸੱਤਾ (ਪਰਮਾਤਮਾ) ਵਿਚਲੀ ਵਿੱਥ ਨੂੰ ਪ੍ਰਭੂ ਦੇ ਨਾਮ ਨਾਲ ਜੁੜ ਕੇ ਅਤੇ ਸੇਵਾ ਨਾਲ ਦੂਰ ਕਰਨਾ ਹੈ। ਇੰਝ ਪ੍ਰਭੂ ਦੀ ਸਿਫ਼ਤ-ਸਾਲਾਹ ਨਾਲ ਜੀਵ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ।

ਗੁਰਬਾਣੀ ਸਿੱਖ ਦੇ ਜੀਵਨ ਦੀ ਥੰਮ੍ਹੀ ਹੈ, ਇਸ ਲਈ ਗੁਰਬਾਣੀ ਨੂੰ ਪੜ੍ਹ, ਸੁਣ ਕੇ ਵਿਚਾਰਨਾ ਤੇ ਅਮਲ ਕਰਨਾ ਜ਼ਰੂਰੀ ਹੈ। ਪਾਠ ਹਮੇਸ਼ਾ ਸਹਿਜੇ ਸਹਿਜੇ ਅਰਥ ਭਾਵ ਸਮਝ ਕੇ ਕਰਨਾ ਚਾਹੀਦਾ ਹੈ। ਮੂੰਹ ਵਿਚ ਪਾਠ ਕਰ ਲੈਣ ਨਾਲ ਹੋਰ ਸੰਗਤਾਂ ਨੂੰ ਲਾਭ ਨਹੀਂ ਮਿਲ ਸਕਦਾ।

**ਪ੍ਰਸ਼ਨ : ਕੀ ਸਹਿਜ ਪਾਠ ਸਮੇਂ ਰਾਤ ਨੂੰ ਪਰਿਵਾਰ ਦੇ ਮੈਂਬਰਾਂ ਦਾ ਗੁਰੂ ਹਜ਼ੂਰੀ ਵਿਚ ਸੌਣਾ ਚੰਗਾ ਹੁੰਦਾ ਹੈ ? ਕੀ ਗੁਰੂ ਹਜ਼ੂਰੀ ਵਿਚ ਲੰਗਰ, ਚਾਹ ਆਦਿ ਛਕਾਈ ਜਾ ਸਕਦੀ ਹੈ ?**

*(ਗੁਰਜਿੰਦਰ ਸਿੰਘ, ਪਿੰਡ ਮਲਕਾਣਾ ਕਲਾਂ, ਰਾਜਸਥਾਨ)*

**ਜਵਾਬ** : ਸਹਿਜ ਪਾਠ ਕਰਨ ਲਈ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਿਵੇਕਲੇ

ਅਤੇ ਇਕਾਂਤ ਕਮਰੇ ਵਿਚ ਹੋਣਾ ਚਾਹੀਦਾ ਹੈ ਤਾਂ ਕਿ ਪਾਠ ਪੜ੍ਹਨ ਤੇ ਸੁਣਨ ਵਾਲੇ ਗੁਰਬਾਣੀ ਦਾ ਪਿਆਰ ਤੇ ਇਕਾਗਰਤਾ ਨਾਲ ਅਨੰਦ ਲੈ ਸਕਣ। ਪਾਠ ਘਰ ਵਿਚ ਗੁਰਬਾਣੀ ਤੋਂ ਲਾਹਾ ਲੈਣ ਲਈ ਹੁੰਦਾ ਹੈ। ਇਸ ਲਈ ਪਾਠ ਪਿਆਰ ਨਾਲ ਰਲ-ਮਿਲ ਕੇ ਕੀਤਾ ਜਾਵੇ ਜਾਂ ਚੰਗੇ ਪਾਠੀ ਤੋਂ ਸੁਣ ਕੇ ਗੁਰਮਤਿ ਦੇ ਸਿਧਾਂਤਾਂ ਤੋਂ ਜਾਣੂ ਹੋਇਆ ਜਾਵੇ। ਸ਼ਬਦ ਦੀ ਵਿਚਾਰ ਕਰਕੇ ਅਮਲੀ ਜੀਵਨ ਬਣਾਇਆ ਜਾਣਾ ਜ਼ਰੂਰੀ ਹੈ, ਕੇਵਲ ਗੁਰੂ ਸਾਹਿਬ ਵਾਲੇ ਕਮਰੇ ਵਿਚ ਸੌਣ ਨਾਲ ਕੋਈ ਪ੍ਰਾਪਤੀ ਨਹੀਂ ਹੋਵੇਗੀ। ਸਮੇਂ ਅਨੁਸਾਰ ਸੁਖ-ਆਸਨ ਕਰਕੇ ਕਮਰੇ ਨੂੰ ਜਿੰਦਰਾ ਲਗਾ ਦੇਣਾ ਯੋਗ ਹੈ।

ਸੌਣ ਦਾ ਅਤੇ ਲੰਗਰ ਦਾ ਪ੍ਰਬੰਧ ਵੱਖਰਾ ਹੋਣਾ ਚਾਹੀਦਾ ਹੈ।

**ਸਵਾਲ : ਮਿਰਤਕ ਪ੍ਰਾਣੀ ਦੇ ਸਸਕਾਰ ਪਿਛੋਂ ਕੀ ਸਹਿਜ ਪਾਠ ਕਰਨਾ ਜ਼ਰੂਰੀ ਹੈ ?**

*(ਗੁਰਜਿੰਦਰ ਸਿੰਘ, ਰਾਜਸਥਾਨ)*

**ਜਵਾਬ :** ਮਿਰਤਕ ਪ੍ਰਾਣੀ ਦੇ ਸੰਬੰਧੀਆਂ ਅਤੇ ਉਸ ਦੇ ਰਿਸ਼ਤੇਦਾਰਾਂ ਨੂੰ ਆਪਸੀ ਮਿਲਾਪ ਕਾਰਨ ਮੋਹ ਹੋਣ ਕਰਕੇ ਵਿਛੋੜੇ ਦਾ ਦੁੱਖ ਹੁੰਦਾ ਹੈ। ਇਸ ਦੁੱਖ ਨੂੰ ਘੱਟ ਕਰਨ ਲਈ ਗੁਰਬਾਣੀ ਦਾ ਓਟ-ਆਸਰਾ ਲਿਆ ਜਾਂਦਾ ਹੈ ਅਤੇ ਗੁਰਬਾਣੀ ਦੀ ਵਿਚਾਰ ਨਾਲ ਪਤਾ ਲੱਗ ਜਾਂਦਾ ਹੈ ਕਿ ਮਨੁੱਖਾ ਸਰੀਰ ਨਾਸ਼ਵੰਤ ਹੈ ਅਤੇ ਪ੍ਰਭੂ ਦੇ ਹੁਕਮ ਅਨੁਸਾਰ ਹੀ ਮਨੁੱਖ ਇਸ ਸੰਸਾਰ ਨੂੰ ਤਿਆਗਦਾ ਹੈ। ਇਸ ਤਰ੍ਹਾਂ ਪ੍ਰਭੂ ਭਾਣੇ ਵਿਚ ਰਹਿਣ ਦੀ ਸੋਝੀ ਪ੍ਰਾਪਤ ਹੁੰਦੀ ਹੈ ਅਤੇ ਵਿਛੋੜੇ ਦੇ ਦੁੱਖ ਨੂੰ ਘੱਟ ਕੀਤਾ ਜਾ ਸਕਦਾ ਹੈ। ਇਸੇ ਕਰਕੇ ਹੀ 'ਸਿੱਖ ਰਹਿਤ ਮਰਯਾਦਾ' ਵਿਚ ਘਰ ਜਾਂ ਨੇੜੇ ਦੇ ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਣ ਦੀ ਮਰਯਾਦਾ ਨਿਸ਼ਚਿਤ ਕੀਤੀ ਗਈ ਹੈ।

**ਸਵਾਲ : ਕੀ ਮੰਗਲਵਾਰ, ਸ਼ੁਕਰਵਾਰ ਨੂੰ ਸਿਰ ਨਹਾਉਣਾ ਅਤੇ ਵੀਰਵਾਰ ਨੂੰ ਕੱਪੜੇ ਨਹੀਂ ਧੋਣੇ ਚਾਹੀਦੇ ?**

*(ਮਨਿੰਦਰ ਕੌਰ, ਯੂ. ਐਸ. ਏ.)*

**ਜਵਾਬ :** ਸਿੱਖ ਇਕ ਅਕਾਲਪੁਰਖ ਦਾ ਪੁਜਾਰੀ ਹੈ ਅਤੇ ਕਦੇ ਕਿਸੇ ਵਹਿਮ-ਭਰਮ ਵਿਚ ਨਹੀਂ ਪੈਂਦਾ। ਇਕ ਅਕਾਲ ਪੁਰਖ ਦੀ ਪੂਜਾ ਤੋਂ ਸਿਵਾ ਕਿਸੇ ਕਰਮ-ਕਾਂਡ ਜਾਂ ਬ੍ਰਾਹਮਣੀ ਰੀਤ ਜਾਂ ਅਨਮਤੀ ਵਿਸ਼ਵਾਸਾਂ ਨੂੰ ਨਹੀਂ ਮੰਨਦਾ।

ਸਿੱਖ ਧਰਮ ਦਾ ਫੈਸਲਾ ਹੈ ਕਿ ਕੋਈ ਸਮਾਂ, ਥਿਤ, ਵਾਰ, ਮਹੀਨਾ, ਸਾਲ, ਪੂਰਨਮਾਸ਼ੀ, ਸੰਗਰਾਂਦ, ਮੱਸਿਆ ਆਦਿ ਦਿਨ ਚੰਗੇ ਜਾਂ ਮਾੜੇ ਨਹੀਂ ਹਨ। ਸਾਰੇ ਦਿਨ ਇਕੋ ਜਿਹੇ ਬਰਾਬਰ ਤੇ ਚੰਗੇ ਹਨ। ਚੰਗੀ ਜਾਂ ਮਾੜੀ ਤਾਂ ਮਨੁੱਖ ਦੀ ਕਰਨੀ ਹੁੰਦੀ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ ਕਿ ਉਹੀ ਘੜੀ ਸਕਾਰਥੀ ਹੈ ਜੋ ਵਾਹਿਗੁਰੂ ਦੇ ਪਿਆਰ ਵਿਚ ਨਾਮ ਜਪਦਿਆਂ ਬਤੀਤ ਹੋਵੇ।

**ਸਾਈ ਘੜੀ ਸੁਲਖਣੀ**
**ਸਿਮਰਤ ਹਰਿ ਨਾਮ ॥**

*(ਬਿਲਾਵਲ, ਮ: ੫-੮੧੯)*

ਥਿਤਾਂ, ਵਾਰਾਂ ਦੇ ਭੁਲੇਖਿਆਂ ਵਿਚ ਫਸੇ ਮਨੁੱਖ ਨੂੰ ਸਤਿਗੁਰੂ ਜੀ ਮੂਰਖ ਅਤੇ ਜਾਹਲ ਆਖਦੇ ਹਨ :

**ਥਿਤੀ ਵਾਰ ਸੇਵਹਿ ਮੁਗਧ ਗਵਾਰ ॥**

*(ਮ: ੩-੮੪੩)*

ਅੱਜ ਦੇ ਵਿਗਿਆਨਕ ਯੁੱਗ ਵਿਚ, ਵਿਸ਼ੇਸ਼ ਦਿਨਾਂ ਵਿਚ ਵਿਸ਼ੇਸ਼ ਕੰਮ ਕਰਨ ਜਾਂ ਨਾ-ਕਰਨ ਵਾਲੀ ਸੋਚ ਦਾ ਉਂਝ ਹੀ ਭੋਗ ਪੈ ਚੁੱਕਾ ਹੈ। ਸਾਡੇ ਗੁਰੂ-ਸਾਹਿਬਾਂ ਨੇ ਪੰਜ ਸਦੀਆਂ ਪਹਿਲਾਂ ਹੀ ਅਜਿਹੇ ਵਹਿਮਾਂ-ਭਰਮਾਂ ਨੂੰ ਤਿਆਗਣ ਦਾ ਉਪਦੇਸ਼ ਦਿੱਤਾ ਸੀ। ਜਦੋਂ ਅਸੀਂ ਗੁਰਬਾਣੀ ਦੀ ਸਿਖਿਆ ਨਾਲ ਜੁੜ ਜਾਈਏ ਤਾਂ ਇਹੋ ਜਿਹੇ ਵਹਿਮ-ਭਰਮ ਆਪ ਹੀ ਖ਼ਤਮ ਹੋ ਜਾਂਦੇ ਹਨ।

**ਸਵਾਲ : ਹੇਠ ਲਿਖੇ ਸਲੋਕ ਦੇ ਅਰਥ ਦੱਸੋ।**

**ਕਿਆ ਜਾਣਾ ਕਿਵ ਮਰਹਗੇ**
**ਕੈਸਾ ਮਰਣਾ ਹੋਇ ॥**
**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ**
**ਤਾ ਸਹਿਲਾ ਮਰਣਾ ਹੋਇ ॥**
**ਮਰਣੈ ਤੇ ਜਗਤੁ ਡਰੈ**
**ਜੀਵਿਆ ਲੋੜੈ ਸਭੁ ਕੋਇ ॥**
**ਗੁਰ ਪਰਸਾਦੀ ਜੀਵਤੁ ਮਰੈ**
**ਹੁਕਮੈ ਬੂਝੈ ਸੋਇ ॥**
**ਨਾਨਕ ਐਸੀ ਮਰਨੀ ਜੋ ਮਰੈ**
**ਤਾ ਸਦ ਜੀਵਣੁ ਹੋਇ ॥** *(੫੫੫)*

*(ਸੋਮ ਸਿੰਘ, ਜਲੰਧਰ ਕੈਂਟ)*

**ਜਵਾਬ :** ਗੁਰੂ ਅਮਰਦਾਸ ਜੀ ਦਾ ਇਹ ਸਲੋਕ 'ਬਿਹਾਗੜੇ ਕੀ ਵਾਰ ਮਹਲਾ ੪' ਵਿਚ ਵਾਰ ਦੀ ਸਤਾਰ੍ਹਵੀਂ ਪਉੜੀ ਨਾਲ ਆਇਆ ਹੈ, ਜਿਸ ਵਿਚ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਜੋ ਮਨੁੱਖ ਵਾਹਿਗੁਰੂ ਨੂੰ ਮਨੋਂ ਨਹੀਂ ਵਿਸਾਰਦਾ, ਉਹ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ ਅਤੇ ਅਟੱਲ ਜੀਵਨ ਪਾਉਂਦਾ ਹੈ। ਇਸ ਤਰ੍ਹਾਂ ਉਹ ਜੀਉਂਦਾ ਹੀ ਮਰਦਾ ਹੈ। ਉਸ ਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ। ਆਪਣੀ ਵੱਖਰੀ ਹੋਂਦ ਦਾ ਖਿਆਲ ਤਿਆਗ ਕੇ ਪ੍ਰਭੂ ਦੀ ਰਜ਼ਾ ਵਿਚ ਤੁਰਨਾ ਹੀ ਜਿਊਂਦਿਆਂ ਮਰਨਾ ਹੈ। ਸਲੋਕ ਦੇ ਅਰਥ ਇਸ ਤਰ੍ਹਾਂ ਹਨ :

**ਅਰਥ :**—ਮੈਨੂੰ ਤਾਂ ਇਹ ਪਤਾ ਨਹੀਂ ਕਿ (ਸੱਚਾ) ਮਰਨਾ ਕੀ ਹੁੰਦਾ ਹੈ ਤੇ ਸਾਨੂੰ ਕਿਵੇਂ ਮਰਨਾ ਚਾਹੀਦਾ ਹੈ। ਜੇ ਮਾਲਕ ਮਨੋਂ ਵਿਸਾਰੇ ਨਾਂਹ, ਤਾਂ ਸੁਖੱਲਾ ਮਰਨਾ ਹੁੰਦਾ ਹੈ (ਭਾਵ, ਮਨੁੱਖ ਸੌਖਾ ਹੀ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦਾ ਹੈ)।

ਮਰਨ ਤੋਂ ਸਾਰਾ ਸੰਸਾਰ ਡਰਦਾ ਹੈ, ਹਰ ਕੋਈ ਜੀਊਣਾ ਚਾਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਜੋ ਮਨੁੱਖ ਜੀਉਂਦਾ ਹੀ ਮਰਦਾ ਹੈ, ਉਹ ਹਰੀ ਦੀ ਰਜ਼ਾ ਨੂੰ ਸਮਝਦਾ ਹੈ, ਹੇ ਨਾਨਕ! ਇਸ ਤਰ੍ਹਾਂ ਦੀ ਮੌਤ ਜੋ ਮਰਦਾ ਹੈ, (ਭਾਵ, ਜੋ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ) ਉਸ ਨੂੰ ਅਟੱਲ ਜੀਵਨ ਮਿਲ ਜਾਂਦਾ ਹੈ। ੨।

**ਸਵਾਲ : ਹੇਠ ਲਿਖੇ ਸ਼ਬਦ ਦੇ ਅਰਥ ਸਮਝਾਉ ਜੀ।**

**ਸਨਕ ਸਨੰਦ ਮਹੇਸ ਸਮਾਨਾਂ ॥**
**ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥ ੧ ॥**
**ਸੰਤ ਸੰਗਤਿ ਰਾਮੁ ਰਿਦੈ ਬਸਾਈ ॥ ੧ ॥ ਰਹਾਉ ॥**
**ਹਨੂਮਾਨ ਸਰਿ ਗਰੁੜ ਸਮਾਨਾਂ ॥**
**ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ ੨ ॥**
**ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥**
**ਕਮਲਾਪਤਿ ਕਵਲਾ ਨਹੀ ਜਾਨਾਂ ॥ ੩ ॥**

ਕਹਿ ਕਬੀਰ ਸੋ ਭਰਮੈ ਨਾਹੀ ॥
ਪਗ ਲਗਿ ਰਾਮ ਰਹੇ ਸਰਨਾਂਹੀ ॥ ੪ ॥

*(੬੯੧)*

*(ਸੋਮ ਸਿੰਘ, ਜਲੰਧਰ ਕੈਂਟ)*

**ਜਵਾਬ** : ਇਹ ਸ਼ਬਦ ਰਾਗ ਧਨਾਸਰੀ ਵਿਚ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਹੈ। ਪਦ-ਅਰਥ ਤੇ ਅਰਥ ਇਸ ਤਰ੍ਹਾਂ ਹਨ :

**ਪਦ ਅਰਥ : ਸਨਕ ਸਨੰਦ**—ਬ੍ਰਹਮਾ ਦੇ ਪੁੱਤਰ (ਸਨਕ, ਸਨੰਦ, ਸਨਾਤਨ, ਸਨਤ ਕੁਮਾਰ)। **ਮਹੇਸ਼**—ਸ਼ਿਵ। **ਸਮਾਨਾਂ**—ਵਰਗਿਆਂ ਨੇ। **ਸੇਖ ਨਾਗਿ**—ਸ਼ੇਸ਼ ਨਾਗ ਨੇ (ਸ਼ੇਸ਼ ਨਾਗ—ਸੱਪਾਂ ਦਾ ਰਾਜਾ, ਇਸ ਦੇ ਇਕ ਹਜ਼ਾਰ ਫਣ ਮਿੱਥੇ ਗਏ ਹਨ; ਇਹਨਾਂ ਨਾਲ ਇਹ ਆਪਣੇ ਇਸ਼ਟ ਵਿਸ਼ਨੂੰ ਭਗਵਾਨ ਉੱਤੇ ਛਾਂ ਕਰਦਾ ਹੈ, ਹਰੇਕ ਜੀਭ ਨਾਲ ਨਿੱਤ ਨਵਾਂ ਨਾਮ ਭਗਵਾਨ ਦਾ ਉਚਾਰਦਾ ਹੈ)। **ਮਰਮੁ**—ਭੇਤ। ੧।

**ਰਿਦੈ**—ਹਿਰਦੇ ਵਿਚ। **ਬਸਾਈ**—ਬਸਾਈਂ, ਮੈਂ ਵਸਾਉਂਦਾ ਹਾਂ। ਰਹਾਉ।

**ਸਰਿ**—ਵਰਗੇ ਨੇ। **ਗਰੁੜ**—ਵਿਸ਼ਨੂੰ ਭਗਵਾਨ ਦੀ ਸਵਾਰੀ, ਸਾਰੇ ਪੰਛੀਆਂ ਦਾ ਰਾਜਾ। **ਸੁਰ ਪਤਿ**—ਦੇਵਤਿਆਂ ਦਾ ਰਾਜਾ, ਇੰਦਰ। **ਨਰਪਤਿ**—ਮਨੁੱਖਾਂ ਦਾ ਰਾਜਾ। ੨।

**ਕਮਲਾਪਤਿ**—ਲੱਛਮੀ ਦਾ ਪਤੀ, ਵਿਸ਼ਨੂੰ। **ਕਵਲਾ**—ਲੱਛਮੀ। ੩।

**ਕਹਿ**—ਕਹੇ, ਆਖਦਾ ਹੈ। **ਭਰਮੈ ਨਾਹੀ**—ਭਟਕਦਾ ਨਹੀਂ। **ਪਗ ਲਗਿ**—ਚਰਨੀਂ ਲੱਗ ਕੇ। **ਸਰਨਾਂਹੀ**—ਸ਼ਰਨ ਵਿਚ। ੪।

**ਅਰਥ** : ਮੈਂ ਸੰਤਾਂ ਦੀ ਸੰਗਤ ਵਿਚ ਰਹਿ ਕੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹਾਂ। ੧। ਰਹਾਉ।

ਹੇ ਪ੍ਰਭੂ! (ਬ੍ਰਹਮਾ ਦੇ ਪੁੱਤਰਾਂ) ਸਨਕ, ਸਨੰਦ ਅਤੇ ਸ਼ਿਵ ਜੀ ਵਰਗਿਆਂ ਨੇ ਤੇਰਾ ਭੇਤ ਨਹੀਂ ਪਾਇਆ; (ਵਿਸ਼ਨੂੰ ਦੇ ਭਗਤ) ਸ਼ੇਸ਼ਨਾਗ ਨੇ ਤੇਰੇ (ਦਿਲ ਦਾ) ਰਾਜ਼ ਨਹੀਂ ਸਮਝਿਆ। ੧।

(ਸ੍ਰੀ ਰਾਮ ਚੰਦਰ ਜੀ ਦੇ ਸੇਵਕ) ਹਨੂੰਮਾਨ ਵਰਗੇ ਨੇ, (ਵਿਸ਼ਨੂੰ ਦੇ ਸੇਵਕ ਤੇ ਪੰਛੀਆਂ ਦੇ ਰਾਜੇ) ਗਰੁੜ ਵਰਗਿਆਂ ਨੇ, ਦੇਵਤਿਆਂ ਦੇ ਰਾਜੇ ਇੰਦਰ ਨੇ, ਵੱਡੇ-ਵੱਡੇ ਰਾਜਿਆਂ ਨੇ ਭੀ ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ। ੨।

ਚਾਰ ਵੇਦ, (ਅਠਾਰਾਂ) ਸਿੰਮ੍ਰਿਤੀਆਂ (ਅਠਾਰਾਂ) ਪੁਰਾਣ—(ਇਹਨਾਂ ਦੇ ਕਰਤਾ ਬ੍ਰਹਮਾ, ਮਨੂ ਤੇ ਹੋਰ ਰਿਸ਼ੀਆਂ) ਨੇ ਤੈਨੂੰ ਨਹੀਂ ਸਮਝਿਆ; ਵਿਸ਼ਨੂੰ ਤੇ ਲੱਛਮੀ ਨੇ ਭੀ ਤੇਰਾ ਅੰਤ ਨਹੀਂ ਪਾਇਆ। ੩।

ਕਬੀਰ ਆਖਦਾ ਹੈ—(ਬਾਕੀ ਸਾਰੀ ਸ੍ਰਿਸ਼ਟੀ ਦੇ ਲੋਕ ਪ੍ਰਭੂ ਨੂੰ ਛੱਡ ਕੇ ਹੋਰ ਹੋਰ ਪਾਸੇ ਭਟਕਦੇ ਰਹੇ) ਇਕ ਉਹ ਮਨੁੱਖ ਭਟਕਦਾ ਨਹੀਂ, ਜੋ (ਸੰਤਾਂ ਦੀ) ਚਰਨੀਂ ਲੱਗ ਕੇ ਪਰਮਾਤਮਾ ਦੀ ਸ਼ਰਨ ਵਿਚ ਟਿਕਿਆ ਰਹਿੰਦਾ ਹੈ। ੪। ੧।

**ਸ਼ਬਦ ਦਾ ਭਾਵ** : ਕੋਈ ਹੋਰ ਪੂਜਾ ਛੱਡ ਕੇ ਇਕ ਪਰਮਾਤਮਾ ਦੀ ਹੀ ਸਿਫ਼ਤ-ਸਲਾਹ ਕਰੋ। ਬ੍ਰਹਮਾ, ਵਿਸ਼ਨੂੰ, ਇੰਦਰ ਆਦਿਕ ਅਤੇ ਉਹਨਾਂ ਦੇ ਸੇਵਕ ਪਰਮਾਤਮਾ ਦਾ ਅੰਤ ਨਹੀਂ ਪਾ ਸਕੇ। ੧।

---

(ਜੀਵਨ-ਜੁਗਤ)

## ਸੰਸਾਰੀ ਲੋੜਾਂ ਵਾਸਤੇ ਅਰਦਾਸ

**—ਭਾਈ ਵੀਰ ਸਿੰਘ ਜੀ**

ਸਿੱਖ ਮਾਰਗ ਦਾ ਪਰਮਾਰਥ ਦਾ ਰਾਹ ਰੂਹ ਦੀ ਕਲਿਆਣ ਵਾਸਤੇ ਹੈ ਕਿ ਉਹ ਇਸ ਸੰਸਾਰ ਵਿਚ ਗੋਤੇ ਖਾਂਦੇ ਰਹਿਣ ਦੀ ਥਾਂ ਪਾਰਗਰਾਮੀ ਹੋ ਜਾਵੇ।

ਸੰਸਾਰਕ ਲੋੜਾਂ ਵੀ ਅਵੱਸ਼ ਹਨ, ਅਸੀਂ ਸੰਸਾਰਕ ਜੀਊੜੇ ਹਾਂ, ਉਹਨਾਂ ਲਈ ਵੀ ਅਰਦਾਸ ਦੇ ਮੌਕੇ ਆ ਜਾਂਦੇ ਹਨ। ਅਰਦਾਸ ਕਰੀਦੀ ਹੈ ਪਰ ਕਰਕੇ, ਫੇਰ ਮਾਲਕ ਤੇ ਛੱਡੀਦਾ ਹੈ। ਜੇ ਉਹ ਸੁਣ ਲਵੇ, ਉਸ ਦੀ ਮੇਹਰ; ਜੇ ਨਾ ਸੁਣੇ, ਉਸ ਦੀ ਖ਼ੁਸ਼ੀ।

ਜੇ ਹਰ ਹਾਲ ਉਹ ਸਾਡੀ ਮੰਗੀ ਹੋਈ ਦੇਈ ਹੀ ਜਾਵੇ ਤੇ ਜਦੋਂ ਨਾ ਦੇਵੇ ਸਾਨੂੰ ਉਦਾਸੀ ਆਵੇ, ਤਾਂ ਫੇਰ ਅਸੀਂ ਮੰਗਤ ਪਦਵੀ ਵਿਚ ਨਹੀਂ ਤੇ ਉਹ ਦਾਤਾ ਪਦਵੀ ਵਿਚ ਨਹੀਂ। ਫੇਰ ਤਾਂ ਸਾਡੀ ਅਰਦਾਸ ਇਕ ਪ੍ਰਕਾਰ ਦਾ ਹੁਕਮ ਜਿਹਾ ਬਣ ਜਾਏਗੀ।

ਦੂਸਰੇ—ਅਰਦਾਸ ਨਾ ਸੁਣੀ ਜਾਣ ਪਰ ਸਾਨੂੰ ਇਹ ਵੀ ਸਮਝ ਚਾਹੀਏ ਕਿ ਖ਼ਬਰੇ ਇਸ ਵਿਚ ਭਲਾ ਹੀ ਹੋਵੇ ਜਿਸ ਦੇ ਇਸ ਵੇਲੇ ਅਸੀਂ ਜਾਣੂੰ ਨਹੀਂ।

'ਜਸਟਿਸ (ਸਰ) ਸ਼ਾਦੀ ਲਾਲ' ਕਿਹਾ ਕਰਦੇ ਸਨ ਕਿ ਮੈਂ ਜਦ ਵਲੈਤ I.C.S ਦੇ ਇਮਤਿਹਾਨ ਵਿਚ ਫੇਲ੍ਹ ਹੋ ਗਿਆ ਤਾਂ ਉਦਾਸ ਹੋਇਆ ਸਾਂ, ਪਰ ਜੇ ਮੈਂ ਪਾਸ ਹੁੰਦਾ ਤਾਂ ਬੜੀ ਹੱਦ ਡਿਪਟੀ ਕਮਿਸ਼ਨਰ ਬਣ ਜਾਂਦਾ। ਫੇਲ੍ਹ ਹੋ ਕੇ ਮੈਂ ਬੈਰਿਸਟਰੀ ਪਾਸ ਕੀਤੀ ਤੇ ਅੱਜ ਮੈਂ ਹਾਈਕੋਰਟ ਦਾ ਚੀਫ਼ ਜਸਟਿਸ ਹਾਂ।

ਤੀਸਰੇ—ਆਪਣੇ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੇ ਪਾਸੇ ਦਾ ਵੀ ਕੁਝ ਖ਼ਿਆਲ ਆਉਣਾ ਚਾਹੀਏ। ਪਤਾ ਨਹੀਂ ਉਹ ਕੀਹ-ਕੀਹ ਹਨ, ਪਰ ਦਾਤੇ ਗੁਰੂ ਦੀ ਨਜ਼ਰ ਵਿਚ ਉਹ ਹੈਨ, ਤੇ ਸਾਡੀ ਨਜ਼ਰੋਂ ਉਹਲੇ ਹਨ। ਉਹਨਾਂ ਦੇ ਫਲ ਦੇਣ ਦੇ ਗੁਪਤ ਨਿਯਮਾਂ ਦੇ ਅਸੀਂ ਜਾਣੂੰ ਨਹੀਂ।

ਇਸ ਪ੍ਰਕਾਰ ਮੰਗੀਏ, ਅਰਦਾਸ ਕਰੀਏ, ਜੇ ਸੁਣੀ ਜਾਵੇ ਤਾਂ ਸ਼ੁਕਰੀਆ ਕਰੀਏ, ਤੇ ਜੇ ਨਾ ਸੁਣੀ ਜਾਵੇ ਤਾਂ ਰਜ਼ਾ ਸਿਰ ਪਰ ਮੰਨੀਏ, ਤਾਂ ਨਾਮ ਦੀ ਖੇਪ ਸਵੱਲੀ ਸਿਰੇ ਚੜ੍ਹਦੀ ਤੇ ਉੱਚ ਜੀਵਨ ਪ੍ਰਾਪਤ ਹੋ ਜਾਂਦਾ ਹੈ।

**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥** *(ਤਿਲੰਗ, ਮਹਲਾ ੧—੭੨੨)*

***('ਗੁਰਮੁਖ ਸਿੱਖਿਆ' ਵਿਚੋਂ ਧੰਨਵਾਦ ਸਹਿਤ)***

# ਪਾਠਕ ਲਿਖਦੇ ਹਨ

## ਦਲੇਰਾਨਾ ਢੰਗ ਨਾਲ ਦਿੱਤੀ ਗੁਰਮਤਿ ਦੀ ਜਾਣਕਾਰੀ

ਪਿਛਲੇ ਦਿਨੀਂ ਦਾਸ ਨੂੰ ਆਪਣੇ ਪਰਿਵਾਰ ਸਮੇਤ ਕਿਸੇ ਖਾਸ ਰਿਸ਼ਤੇਦਾਰ ਦੀ ਮੌਤ ਸੰਬੰਧੀ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਲਈ ਗੁਰਦੁਆਰਾ ਸ੍ਰੀ ਗੁਰੂ ਰਾਮਦਾਸ ਸਿੰਘ ਸਭਾ, ਮਾਡਲ ਟਾਊਨ, ਪਾਨੀਪਤ (ਹਰਿਆਣਾ) ਵਿਖੇ ਸ਼ਾਮਲ ਹੋਣ ਦਾ ਮੌਕਾ ਮਿਲਿਆ। ਜਿਸ ਰਿਸ਼ਤੇਦਾਰ ਦੀ ਮੌਤ ਹੋਈ ਸੀ, ਉਹ ਇਸੇ ਹੀ ਗੁਰਦੁਆਰੇ ਦੇ ਪ੍ਰਧਾਨ ਰਹਿ ਚੁੱਕੇ ਸਨ। ਪਿਛਲੇ ਥੋੜ੍ਹੇ ਸਮੇਂ ਤੋਂ ਸਿਹਤ ਖ਼ਰਾਬ ਹੋਣ ਕਰਕੇ ਸੀਨੀਅਰ ਮੈਂਬਰ ਵਜੋਂ ਸੇਵਾ ਕਰ ਰਹੇ ਸਨ।

ਦੁਪਹਿਰ ਇਕ ਵਜੇ ਦੇ ਕਰੀਬ ਗੁਰਦੁਆਰਾ ਸਾਹਿਬ ਦੇ ਰਾਗੀ ਜਥੇ ਵਲੋਂ ਕੀਰਤਨ ਸ਼ੁਰੂ ਕੀਤਾ ਗਿਆ। ਰਾਗੀ ਜਥੇ ਨੇ ਬੜੇ ਵਧੀਆ ਢੰਗ ਨਾਲ ਅਤੇ ਬੜੀ ਹੀ ਦਲੇਰੀ ਨਾਲ ਮਿਰਤਕ ਦੇ ਕਾਰਜ ਗੁਰਮਤਿ ਅਨੁਸਾਰ ਕਰਨ ਬਾਰੇ ਜਾਣਕਾਰੀ ਦਿੱਤੀ ਕਿ ਕਿਸ ਤਰ੍ਹਾਂ ਅਸੀਂ 'ਸਦੁ ਬਾਣੀ' ਦਾ ਉਲੰਘਣ ਕਰਦੇ ਹਾਂ, ਕਿਸ ਤਰ੍ਹਾਂ ਅਸੀਂ ਰਸਤਿਆਂ ਵਿਚ ਹੁਣ ਭੀ ਘੜੇ ਭੰਨਦੇ ਹਾਂ, ਅੰਗੀਠੇ ਦੇ ਫੁੱਲ ਚੁਗਦੇ ਹਾਂ।

ਜੋ ਸਭ ਤੋਂ ਵੱਡੀ ਗੱਲ ਉਨ੍ਹਾਂ ਕਹੀ ਕਿ ਆਮ ਕਿਹਾ ਜਾਂਦਾ ਹੈ ਕਿ ਸਿੱਖੀ ਲਈ ਪ੍ਰਚਾਰ ਨਹੀਂ ਹੋ ਰਿਹਾ, ਫਲਾਣੀ ਸੰਸਥਾ ਪ੍ਰਚਾਰ ਨਹੀਂ ਕਰ ਰਹੀ। ਉਨ੍ਹਾਂ ਕਿਹਾ ਕਿ ਇਹ ਗਲਤ ਗੱਲ ਹੈ। ਮੈਂ ਇਸ ਵੇਲੇ ਆਪ ਜੀ ਨਾਲ ਗੁਰਮਤਿ ਦੀ ਵਿਚਾਰ ਅਤੇ ਪ੍ਰਚਾਰ ਕਰ ਰਿਹਾ ਹਾਂ ਪਰ ਗੁਰੂ ਸਾਹਿਬ ਦੇ ਉਪਦੇਸ਼ਾਂ ਨੂੰ ਬਹੁਤ ਹੀ ਘੱਟ ਲੋਕ ਮੰਨਦੇ ਹਨ। ਗੁਰਮਤਿ ਸਮਾਗਮਾਂ ਵਿਚ ਕੇਵਲ ਰਸਮ ਪੂਰੀ ਕਰਨ ਲਈ ਨਹੀਂ ਜਾਣਾ ਚਾਹੀਦਾ, ਗੁਰ-ਉਪਦੇਸ਼ਾਂ ਨੂੰ ਪੱਲੇ ਬੰਨ੍ਹਣਾ ਚਾਹੀਦਾ ਹੈ।

ਹੁਕਮਨਾਮਾ ਲੈਣ ਤੋਂ ਬਾਅਦ ਉਸ ਗੁਰਦੁਆਰੇ ਦੇ ਮੌਜੂਦਾ ਪ੍ਰਧਾਨ ਖੜ੍ਹੇ ਹੋਏ ਅਤੇ ਉਹਨਾਂ ਫਤਹਿ ਉਪਰੰਤ ਕਿਹਾ ਕਿ ਅਸੀਂ ਕੀ ਸ਼ਰਧਾਂਜਲੀ ਦੇਈਏ? ਕਿਉਂਕਿ ਰਾਗੀ ਜਥੇ ਨੇ ਜਿਸ ਤਰ੍ਹਾਂ ਗੁਰਮਤਿ ਦੀ ਜਾਣਕਾਰੀ ਅਤੇ ਸ਼ਬਦ ਨਾਲ ਜੋੜਿਆ ਹੈ, ਉਸ ਤੋਂ ਵੱਧ ਹੋਰ ਕੋਈ ਗੱਲ ਨਹੀਂ ਕਹੀ ਜਾ ਸਕਦੀ। ਇਸ ਤਰ੍ਹਾਂ ਕੁਝ ਸਮੇਂ ਬਾਅਦ ਸਮਾਪਤੀ ਹੋ ਗਈ।

ਗੁਰਦੁਆਰਿਆਂ ਦੇ ਅਜਿਹੇ ਪ੍ਰਧਾਨ ਸਾਹਿਬ ਜਾਂ ਹੋਰ ਪ੍ਰਬੰਧਕ ਸੱਚਮੁੱਚ ਹੀ ਪ੍ਰਸ਼ੰਸਾ ਦੇ ਹੱਕਦਾਰ ਹਨ, ਜਿਹੜੇ ਗੁਰਮਤਿ ਤੇ ਖੁਦ ਦ੍ਰਿੜ੍ਹਤਾ ਨਾਲ ਪਹਿਰਾ ਦਿੰਦੇ ਹਨ ਅਤੇ ਤੱਤ ਗੁਰਮਤਿ ਪ੍ਰਚਾਰ ਕਰਨ ਵਾਲੇ ਕੀਰਤਨੀ ਸਿੰਘਾਂ ਤੇ ਹੋਰ ਪ੍ਰਚਾਰਕਾਂ ਦੀ ਦਲੇਰਾਨਾ ਢੰਗ ਨਾਲ ਹੌਸਲਾ-ਅਫ਼ਜ਼ਾਈ ਕਰਦੇ ਹਨ।

ਸਮਾਗਮ ਤੋਂ ਬਾਅਦ ਮੈਂ ਉਚੇਰੇ ਤੌਰ ਤੇ ਰਾਗੀ ਸਿੰਘਾਂ ਨੂੰ ਮਿਲਿਆ ਅਤੇ ਉਹਨਾਂ ਨੂੰ ਸੰਗਤ ਨੂੰ ਗੁਰਮਤਿ ਬਾਰੇ ਜਾਣਕਾਰੀ ਦੇਣ ਦੀ ਸਰਾਹਨਾ ਕੀਤੀ ਅਤੇ ਦੱਸਿਆ ਕਿ ਦਾਸ ਸਿੱਖ ਮਿਸ਼ਨਰੀ ਕਾਲਜ ਨਾਲ ਜੁੜਿਆ ਹੋਇਆ ਹੈ। ਜਿਸ ਤੇ ਰਾਗੀ ਸਿੰਘ ਨੇ ਵੀ ਦੱਸਿਆ ਕਿ ਉਹ ਵੀ ਅੰਮ੍ਰਿਤਸਰ ਰਹਿੰਦੇ ਕਾਲਜ ਨਾਲ ਜੁੜਿਆ ਹੋਇਆ ਸੀ ਤੇ ਸਿੱਖ ਫੁਲਵਾੜੀ ਦਾ ਲਾਈਫ਼ ਮੈਂਬਰ ਹੈ।

ਸੋ ਸਾਨੂੰ ਵੀ ਲੋੜ ਹੈ ਗੁਰਮਤਿ ਨੂੰ ਵਧੀਆ ਅਤੇ ਦਲੇਰਾਨਾ ਢੰਗ ਨਾਲ ਪੇਸ਼ ਕਰਨ ਦੀ।

*—ਜਗਜੀਤ ਸਿੰਘ, ਦੋਰਾਹਾ*

## ਵਿਆਹ ਇੰਝ ਵੀ ਹੋ ਸਕਦੇ ਹਨ

ਪਿਛਲੇ ਦਿਨੀਂ ਸਰਕਲ ਸਮਾਧ ਭਾਈ ਦੇ ਮਿਸ਼ਨਰੀ ਵੀਰ ਸ: ਹਰਭਗਤ ਸਿੰਘ ਦਾ ਵਿਆਹ ਮੋਗਾ ਸਰਕਲ ਦੀ ਮਿਸ਼ਨਰੀ ਬੀਬੀ ਮਨਜੀਤ ਕੌਰ ਨਾਲ ਗੁਰਮਤਿ ਮਰਯਾਦਾ ਨਾਲ ਹੋਇਆ। ਦੋਵੇਂ ਪਰਿਵਾਰ ਗੁਰਮਤਿ ਦੇ ਧਾਰਨੀ ਹੋਣ ਕਰਕੇ ਵਿਖਾਵੇ ਤੋਂ ਸੰਕੋਚ ਕੀਤਾ ਗਿਆ। ਕਾਕਾ ਜੀ ਬਿਨਾਂ ਕਲਗੀ, ਸਿਹਰਾ, ਗਾਨੇ, ਹਾਰ ਅਤੇ ਸਰਵਾਲ੍ਹੇ ਆਦਿ ਦੇ ਬਰਾਤ ਲੈ ਕੇ ਗਏ। ਬਰਾਤ ਵੀ ਲੜਕੀ ਵਾਲਿਆਂ ਦੀ ਮੰਗ ਅਨੁਸਾਰ ਬਹੁਤ ਘੱਟ ਤੇ ਬੈਂਡ-ਵਾਜੇ ਤੋਂ ਬਗ਼ੈਰ ਸੀ। ਬਰਾਤ ਸਹੀ ਸਮੇਂ ਅਨੁਸਾਰ ਮੋਗਾ ਵਿਖੇ ਪਹੁੰਚੀ। ਦੋਹਾਂ ਪਰਿਵਾਰਾਂ ਵਲੋਂ ਫਤਹਿ ਦੀ ਸਾਂਝ ਦੁਆਰਾ ਹੀ ਮਿਲਣੀਆਂ ਹੋਈਆਂ। ਲੜਕੀ ਵਾਲਿਆਂ ਵਲੋਂ ਸ਼ਬਦ ਗਾਇਣ ਅਤੇ ਜੈਕਾਰਿਆਂ ਨਾਲ ਬਰਾਤ ਦਾ ਸਵਾਗਤ ਕੀਤਾ ਗਿਆ। ਚਾਹ, ਪਾਣੀ ਵੀ ਪੰਗਤ ਵਿਚ ਬੈਠ ਕੇ ਹੀ ਛਕਿਆ ਗਿਆ।

ਬਾਅਦ ਵਿਚ ਅਨੰਦ ਕਾਰਜ ਦੀ ਰਸਮ ਸ਼ੁਰੂ ਹੋਈ। ਅਨੰਦ ਕਾਰਜ ਦੀ ਸੇਵਾ ਸਿੱਖ ਮਿਸ਼ਨਰੀ ਕਾਲਜ ਜਲੰਧਰ ਦੀਆਂ ਵਿਦਿਆਰਥਣਾਂ ਵਲੋਂ ਨਿਭਾਈ ਗਈ। ਸਿੱਖ ਰਹਿਤ ਮਰਯਾਦਾ ਅਨੁਸਾਰ ਲੜਕੇ ਅਤੇ ਲੜਕੀ ਨੇ ਖੜ੍ਹੇ ਹੋ ਕੇ ਲਾਵਾਂ ਦਾ ਪਾਠ ਸੁਣਿਆ ਅਤੇ ਕ੍ਰਮਵਾਰ ਪਰਕਰਮਾ ਕੀਤੀ। ਬਾਅਦ ਵਿਚ ਕੋਈ ਲੈਣ-ਦੇਣ ਨਹੀਂ ਕੀਤਾ ਗਿਆ। ਦਾਜ-ਦਹੇਜ ਵਲੋਂ ਵੀ ਸੰਕੋਚ ਕੀਤਾ ਗਿਆ। ਇਸ ਵਿਆਹ ਦੀ ਇਹ ਖੂਬੀ ਸੀ ਕਿ ਲੜਕੀ ਨੇ ਕੋਈ ਵੀ ਗਹਿਣਾ ਨਹੀਂ ਸੀ ਪਹਿਨਿਆ ਹੋਇਆ ਸਗੋਂ ਆਮ ਪਹਿਰਾਵੇ ਨਾਲ ਕੇਸਕੀ ਸਜਾਈ ਹੋਈ ਸੀ। ਇਸ ਮੌਕੇ ਸਿੱਖ ਮਿਸ਼ਨਰੀ ਕਾਲਜ ਜਲੰਧਰ ਦੀਆਂ ਬੀਬੀਆਂ ਨੇ ਕਵੀਸ਼ਰੀ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਇਕ ਮਿਸ਼ਨਰੀ ਵੀਰ ਨੇ ਗੁਰਮਤਿ ਅਨੁਸਾਰ ਵਿਚਾਰ ਪੇਸ਼ ਕੀਤੇ। ਉਪਰੰਤ ਅਰਦਾਸ ਹੋਈ ਅਤੇ ਕੜਾਹ ਪ੍ਰਸ਼ਾਦ ਵਰਤਣ ਤੋਂ ਬਾਅਦ ਸਾਰਿਆਂ ਨੇ ਪੰਗਤਾਂ ਵਿਚ ਬੈਠ ਕੇ ਲੰਗਰ ਛਕਿਆ ਤੇ ਕੁਝ ਸਮੇਂ ਬਾਅਦ ਹੀ ਬਰਾਤ ਲੜਕੀ ਸਮੇਤ ਸਮਾਧ ਭਾਈ ਰਵਾਨਾ ਹੋਈ। ਸਮੁੱਚਾ ਪ੍ਰੋਗਰਾਮ ਇਕ ਸੁਚੱਜਾ ਮਾਰਗ-ਦਰਸ਼ਨ ਹੋ ਨਿਬੜਿਆ।

*—ਧਰਮ ਸਿੰਘ, ਸਮਾਧ ਭਾਈ*

## ਸ਼ਿਅਰਾਂ ਵਿਚ ਸਿੱਖਾਂ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਬੇਅਦਬੀ

ਆਪ ਜਾਣਦੇ ਹੀ ਹੋ ਕਿ ਕਿਸ ਤਰ੍ਹਾਂ ਘਟੀਆ ਤਰੀਕੇ ਨਾਲ ਮੀਡੀਆ ਵਲੋਂ ਟੀ. ਵੀ. ਚੈਨਲਾਂ ਵਿਚ ਸਿੱਖ ਨੂੰ ਉਜੱਡ, ਮੂਰਖ ਜਾਂ ਬੇਵਕੂਫ਼ ਦੇ ਤੌਰ ਤੇ ਪੇਸ਼ ਕੀਤਾ ਜਾ ਰਿਹਾ ਹੈ ਪਰ ਪਤਾ ਨਹੀਂ ਸਿੱਖ ਕਦੋਂ ਜਾਗਣਗੇ? ਪਿਛਲੇ ਸਮੇਂ 'ਪੰਜਾਬ ਕੇਸਰੀ' ਅਖ਼ਬਾਰ ਵਲੋਂ 'ਮਾਤਾ ਚਿੰਤਪੂਰਨੀ' ਵਿਰੁੱਧ ਕੁਝ ਇਤਰਾਜ਼ਯੋਗ ਸਮੱਗਰੀ ਛਾਪਣ ਕਰਕੇ ਸਾਰੇ ਹਿੰਦੂ ਸਮਾਜ ਨੇ ਅਖ਼ਬਾਰ ਦਾ ਵਿਰੋਧ ਕੀਤਾ ਸੀ। ਥਾਂ-ਥਾਂ ਸੰਬੰਧਿਤ ਅਖ਼ਬਾਰਾਂ ਦੀਆਂ ਕਾਪੀਆਂ ਜਲਾਈਆਂ ਗਈਆਂ ਪਰ ਇਧਰ ਸਾਡੇ ਸਿੱਖ ਸਮਾਜ ਦੇ ਸੰਬੰਧ ਵਿਚ ਘਟੀਆ ਚੁਟਕਲੇ ਬਣਾ ਕੇ ਪੇਸ਼ ਕੀਤੇ ਜਾ ਰਹੇ ਹਨ, ਪਰ ਕੋਈ ਐਕਸ਼ਨ ਨਹੀਂ ਲਿਆ ਜਾ ਰਿਹਾ: ਜੂਹੀ ਚਾਵਲਾ ਵਲੋਂ ਇਕ ਘੋੜੇ ਨੂੰ ਦਸਤਾਰ ਸਜਾ ਕੇ, ਮੁੱਛਾਂ-ਦਾੜ੍ਹੀ ਲਗਾ ਕੇ ਸਿੱਖ ਕਿਰਦਾਰ ਵਜੋਂ ਪੇਸ਼ ਕੀਤਾ ਗਿਆ, ਪਰ ਕੋਈ ਠੋਸ ਐਕਸ਼ਨ ਨਹੀਂ ਲਿਆ ਗਿਆ ਅਤੇ ਹੁਣ ਮੈਨੂੰ ਪਿਛਲੇ ਦਿਨੀਂ ਆਪਣੇ ਦੋਸਤ ਦੀ ਦੁਕਾਨ ਤੋਂ ਇਕ ਮੋਬਾਇਲ ਐਸ. ਐਮ. ਐਸ. ਡਾਇਰੀ ਪੜ੍ਹਨ ਨੂੰ ਮਿਲੀ, ਜਿਸ ਵਿਚ ਸੰਬੰਧਿਤ ਡਾਇਰੀ ਜਿਸ ਦਾ ਨਾਂ "Dil Se...SMS" ਹੈ। ਇਸ ਡਾਇਰੀ ਦੇ ਪੰਨਾ ਨੰਬਰ 7 ਤੇ ਇਕ ਸ਼ਿਅਰ ਪੜ੍ਹ ਕੇ ਮਨ ਕੁਰਲਾ ਉਠਿਆ। ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਬੰਧ ਵਿਚ ਅਤਿ ਨਿੰਦਣਯੋਗ ਸ਼ਿਅਰ ਲਿਖਿਆ ਹੋਇਆ ਸੀ। ਸ਼ਿਅਰ ਆਪ ਜੀ ਦੇ ਨੋਟਿਸ ਵਿਚ ਲਿਆਉਣ ਲਈ ਲਿਖ ਰਿਹਾ ਹਾਂ :

**"ਜਦ ਤੇਰਾ ਵਿਆਹ ਹੋਊ,**
**ਦਿਲ ਤੇ ਅੱਖਾਂ ਰੋਣਗੀਆਂ।**
**ਮੈਂ 'ਗੁਰੂ ਗ੍ਰੰਥ ਸਾਹਿਬ' ਚੁੱਕ ਲੈ ਜਾਊਂ,**
**ਤੇਰੀਆਂ ਲਾਵਾਂ ਕਿੱਦਾਂ ਹੋਣਗੀਆਂ।"**

ਬੇਨਤੀ ਹੈ ਕਿ ਸੰਬੰਧਤ ਡਾਇਰੀ ਵਾਲਿਆਂ ਵਿਰੁੱਧ ਐਕਸ਼ਨ ਲਿਆ ਜਾਵੇ ਜੀ।

*—ਇਕਵਾਕ ਸਿੰਘ, ਪੱਟੀ, ਅੰਮ੍ਰਿਤਸਰ*

## ਸਿੱਖ ਫੌਜੀਆਂ ਵਿਚ ਪਤਿਤਪੁਣਾ ਅਤੇ ਸਿੱਖ ਲੀਡਰਸ਼ਿਪ ਦੀ ਲਾਪਰਵਾਹੀ

ਕੋਈ ਸਮਾਂ ਸੀ ਜਦੋਂ ਫੌਜੀਆਂ ਵਿਚ ਸਿੱਖਾਂ ਨੂੰ ਖਾਸ ਇੱਜ਼ਤ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਮੇਰੇ ਆਪਣੇ ਸਕੇ ਭਰਾ ਫੌਜ ਵਿਚ ਸਨ। ਇਸ ਤੋਂ ਇਲਾਵਾ ਸਾਡੇ ਪਿੰਡ ਦੇ ਹੋਰ ਵੀ ਜਵਾਨ ਫੌਜ ਵਿਚ ਸਨ। ਉਨ੍ਹਾਂ ਤੋਂ ਸੁਣਿਆ ਕਰਦੇ ਸਾਂ ਅਤੇ ਕਈ ਰਿਟਾਇਰ ਫੌਜੀ ਵੀ ਦੱਸਿਆ ਕਰਦੇ ਸਨ ਕਿ ਅੰਗ੍ਰੇਜ਼ੀ ਰਾਜ ਵੇਲੇ ਅਫ਼ਸਰ ਸਿੱਖ ਫੌਜੀਆਂ ਦੇ ਕੇਸਾਂ ਅਤੇ ਦਾੜ੍ਹੀਆਂ ਦੀ ਉਚੇਚਾ ਜਾਂਚ ਕਰਿਆ ਕਰਦੇ ਸਨ ਕਿ ਕਿਤੇ ਸਿੱਖ ਰੈਜੀਮੈਂਟ ਦੇ ਕਿਸੇ ਫੌਜੀ ਨੇ ਆਪਣਾ ਕੋਈ ਵਾਲ ਤਾਂ ਨਹੀਂ ਕਤਲ ਕੀਤਾ। ਆਜ਼ਾਦੀ ਮਿਲੀ, ਅੰਗ੍ਰੇਜ਼ ਚਲੇ ਗਏ ਅਤੇ ਇਥੋਂ ਦੀ ਬਹੁ ਗਿਣਤੀ ਤੇ ਨਵੇਂ ਸ਼ਾਸਕਾਂ ਨੇ ਸਿੱਖਾਂ ਵਿਚ ਸਿੱਖ ਸਭਿਆਚਾਰ ਬਾਰੇ ਨਫ਼ਰਤ ਭਰਨੀ ਸ਼ੁਰੂ ਕਰ ਦਿੱਤੀ, ਜਿਸ ਦਾ ਸਿੱਟਾ ਸਾਹਮਣੇ ਹੈ। ਤੁਸੀਂ ਕੋਈ ਸਰਵੇ ਕਰਵਾ ਲਵੋ ਪਤਾ ਚੱਲ ਜਾਵੇਗਾ ਕਿ ਸਿੱਖ ਫੌਜੀਆਂ ਵਿਚ ਕਿੰਨੇ ਫੀਸਦੀ ਹਨ ਜੋ ਸਿੱਖੀ ਸਰੂਪ ਵਿਚ ਕਾਇਮ ਹਨ? ਇਹੀ ਪੰਜਾਬ ਪੁਲਿਸ ਦਾ ਹਾਲ ਹੈ। ਅੱਜਕੱਲ੍ਹ ਜੋ ਕੁਝ ਟੀ. ਵੀ. ਰਾਹੀਂ ਪਰੋਸਿਆ ਜਾ ਰਿਹਾ ਹੈ ਉਸ ਤੋਂ ਦੁਨੀਆਂ ਤਾਂ ਇਹੀ ਸਮਝੇਗੀ ਕਿ ਸਿੱਖ ਤਾਂ ਦਾੜ੍ਹੀ ਮੁੱਛਾਂ ਕੱਟੇ ਲੋਕ ਹੀ ਹੁੰਦੇ ਹਨ। ਕੁਝ ਸਮਾਂ ਪਹਿਲਾਂ ਇਕ ਚੈਨਲ ਤੇ ਇਕ ਫਿਲਮ ਦਿਖਾਈ ਜਾ ਰਹੀ ਸੀ ਜਿਹਦੇ ਫੌਜੀ ਕਮਾਂਡਰ ਨੇ ਊਂ ਤਾਂ ਘੋਟ ਕੇ ਪੱਗ ਬੰਨ੍ਹੀ ਹੋਈ ਸੀ ਪਰ ਦਾੜ੍ਹੀ ਕਤਰੀ ਹੋਈ ਹੁੰਦੀ ਸੀ, ਉਹਦਾ ਲੜਕਾ ਵੀ ਉਵੇਂ ਹੀ ਸੀ। ਫਿਰ ਉਹਦਾ ਪੋਤਾ ਤਾਂ ਬਿਲਕੁਲ ਹੀ ਟੋਪਧਾਰੀ। ਅਸੀਂ ਕਿਧਰ ਜਾ ਰਹੇ ਹਾਂ? ਸਾਡੀ ਸਿੱਖ ਲੀਡਰਸ਼ਿਪ ਕੀ ਕਰ ਰਹੀ ਹੈ?

*—ਮਹਿੰਦਰ ਸਿੰਘ, ਦੇਹਰਾਦੂਨ*

## ਸਤਿਕਾਰਯੋਗ ਅਬਾਦ ਜਾਫ਼ਰੀ ਜੀ ਦੇ ਖ਼ਤ ਦੇ ਜਵਾਬ ਵਿਚ

ਆਪ ਜੀ ਦਾ ਖ਼ਤ ਜੋ ਜਨਵਰੀ 2005 ਦੇ 'ਸਿੱਖ ਫੁਲਵਾੜੀ' ਵਿਚ ਪ੍ਰਕਾਸ਼ਿਤ ਹੋਇਆ, ਪੜ੍ਹ ਕੇ ਬਹੁਤ ਖੁਸ਼ੀ ਹੋਈ ਪਰ ਨਾਲ ਹੀ ਅਫ਼ਸੋਸ ਵੀ ਕਿ ਆਪ ਜੀ ਨੇ ਆਪਣੀ ਸਟੇਟ ਵਿਚ ਜੋ ਉੱਦਮ ਅਰੰਭਿਆ ਸੀ, ਉਸਨੂੰ ਸਿੱਖ ਸੰਗਤ ਨੇ ਕੋਈ ਸਹਿਯੋਗ ਨਹੀਂ ਦਿੱਤਾ। ਇਸ ਨਾਲ ਆਪ ਜੀ ਨੂੰ ਮਾਯੂਸੀ ਹੋਣੀ ਤਾਂ ਸੁਭਾਵਿਕ ਹੀ ਹੈ। ਆਪ ਜੀ ਦੀ ਜਾਣਕਾਰੀ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਿੱਖ ਪੰਥ ਅੰਦਰ ਵੀ ਕੋਈ ਕੋਈ ਹੀ ਐਸੀ ਮੱਤ-ਬੁੱਧ ਵਾਲਾ ਸਿੱਖ ਹੈ ਜਿਸ ਨੂੰ ਅਜਿਹੇ ਉਪਰਾਲੇ ਕਰਨ ਜਾਂ ਉਹਨਾਂ ਵਿਚ ਸਹਿਯੋਗ ਕਰਨ ਦੀ ਰੁਚੀ ਹੋਵੇ। ਬਾਕੀ ਸਭ ਕਰਮ-ਕਾਂਡਾਂ ਵਿਚ ਫਸੇ ਹੋਏ ਹਨ। ਜਿਸ ਗੁਰੂ ਨੇ ਸਾਦਗੀ ਦਾ ਸੁਨੇਹਾ ਦਿੱਤਾ ਸੀ, ਉਸਦੇ ਗੁਰਦੁਆਰੇ ਅਤੇ ਪਾਲਕੀਆਂ ਉੱਪਰ ਹੀ ਕਰੋੜਾਂ ਰੁਪਏ ਖ਼ਰਚ ਕਰਕੇ ਸਿੱਖ ਉਸਦੀ ਉਲੰਘਣਾ ਕਰ ਰਹੇ ਹਨ। ਇਹਨਾਂ ਕੋਲ ਕੋਈ ਕੌਮੀ ਪ੍ਰੋਗਰਾਮ ਨਹੀਂ ਹੈ ਤੇ ਨਾ ਹੀ ਕੋਈ ਅਜਿਹੀ ਸੋਚ ਕਿ ਜਿਸ ਨਾਲ ਧਰਮ ਦਾ ਬੋਲਬਾਲਾ ਅਤੇ ਮਾਨਵਤਾ ਦਾ ਭਲਾ ਕੀਤਾ ਜਾ ਸਕੇ। ਗੁਰੂ ਕੀ ਗੋਲਕ ਦਾ ਜ਼ਿਆਦਾ ਪੈਸਾ ਵਿਅਰਥ ਕੰਮਾਂ ਅਤੇ ਪ੍ਰਬੰਧਕਾਂ ਦੀ ਵਾਹ-ਵਾਹ ਕਰਾਉਣ ਉੱਪਰ ਹੀ ਖਰਚ ਹੋ ਰਿਹਾ ਹੈ। ਆਪ ਜੀ ਵਰਗੇ ਚੇਤੰਨ ਮਨੁੱਖ ਹਰੇਕ ਧਰਮ ਅੰਦਰ ਹਨ, ਜਿਹੜੇ ਗੁਰੂ ਨਾਨਕ ਦੇਵ ਜੀ ਦੇ ਸੰਦੇਸ਼ ਨਾਲ ਸਹਿਮਤੀ ਰੱਖਦੇ ਹਨ ਕਿ ਅਸੀਂ ਸਾਰਿਆਂ ਦੇ ਨਾਲ ਚੱਲਣਾ ਹੈ ਅਤੇ ਸਾਰਿਆਂ ਨੂੰ ਨਾਲ ਲੈ ਕੇ ਚੱਲਣਾ ਹੈ। ਦਾਸ ਆਪ ਜੀ ਦੀ ਕੋਈ ਖਿਦਮਤ ਕਰ ਸਕਿਆ ਤਾਂ ਜ਼ਰੂਰ ਕਰੇਗਾ।

*—ਸੁਖਜਿੰਦਰ ਸਿੰਘ,*
*505, ਗਲੀ ਨੰਬਰ 5, ਗੁਰੂ ਨਾਨਕ ਨਗਰ, ਪਟਿਆਲਾ*

## ਕੇਵਲ ਭਾਨੂ ਮੂਰਤੀ ਹੀ ਦੋਸ਼ੀ ਨਹੀਂ, ਦਿੱਲੀ ਕਮੇਟੀ ਵੀ ਬਰਾਬਰ ਦੀ ਭਾਈਵਾਲ ਹੈ

ਮਾਰਚ ਦੇ ਸਿੱਖ ਫੁਲਵਾੜੀ ਅੰਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦਾ ਨਮੂਨਾ ਦੇਖਿਆ ਜਿਸ ਵਿਚ ਭਾਨੂੰ ਮੂਰਤੀ ਨੇ

(ਗੁੱਝੀ ਚਾਲ ਰਾਹੀਂ) ਆਪਣੀ ਮਰਜ਼ੀ ਨਾਲ ਲਗਾਂ-ਮਾਤਰਾਵਾਂ ਹਟਾ ਕੇ ਗੁਰਬਾਣੀ ਦੇ ਮੂਲ ਰੂਪ ਨੂੰ ਹੀ ਬਦਲ ਦਿੱਤਾ ਹੈ ਜੋ ਕਿ ਬਹੁਤ ਵੱਡਾ ਕੁਕਰਮ ਕੀਤਾ ਅਤੇ ਸਿੱਖ ਪੰਥ ਦੇ ਹਿਰਦਿਆਂ ਨੂੰ ਠੇਸ ਪਹੁੰਚਾਈ ਹੈ। ਇਹ ਵੀ ਚੰਗਾ ਹੋਇਆ ਜੋ ਵੇਲੇ ਸਿਰ ਪਤਾ ਲੱਗ ਗਿਆ।

ਸਿੱਖ ਫੁਲਵਾੜੀ ਅਤੇ ਹੋਰ ਰਸਾਲੇ ਸਾਰੇ ਹੀ ਬੜੇ ਜ਼ੋਰ-ਸ਼ੋਰ ਨਾਲ ਭਾਨੂੰ ਮੂਰਤੀ ਨੂੰ ਭੰਡ ਰਹੇ ਹਨ ਪਰ ਮੇਰੀ ਸੋਚ ਅਨੁਸਾਰ ਭਾਨੂੰ ਮੂਰਤੀ ਇਸ ਵਿਚ ਇੰਨਾ ਦੋਸ਼ੀ ਨਹੀਂ ਜਿੰਨੇ ਕਿ ਇਸ ਵਿਚ ਉਸ ਵੇਲੇ ਦੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ, ਮੈਂਬਰ ਸਾਹਿਬਾਨ ਤੇ ਹੋਰ ਸੰਬੰਧਿਤ ਕਰਮਚਾਰੀ ਜਿਨ੍ਹਾਂ ਨੇ ਇਹ ਸਾਰਾ ਪ੍ਰੋਜੈਕਟ (ਅਨੁਵਾਦ ਕਰਨ ਦਾ) ਇਕ ਬ੍ਰਾਹਮਣਵਾਦੀ ਕਰਮਕਾਂਡੀ ਵਿਅਕਤੀ (ਜਿਸ ਨੂੰ ਪੰਜਾਬੀ ਭਾਸ਼ਾ ਦੀ ਲਿਪੀ ਗੁਰਮੁਖੀ ਲਿਖਣ-ਪੜ੍ਹਨ ਦਾ ਭੋਰਾ ਭਰ ਗਿਆਨ ਨਹੀਂ) ਨੂੰ ਸੌਂਪਿਆ।

ਅਗਰ ਕਿਸੇ ਸਰਕਾਰੀ ਜਾਂ ਗ਼ੈਰ-ਸਰਕਾਰੀ ਅਦਾਰੇ ਜਾਂ ਕਿਸੇ ਛੋਟੇ-ਮੋਟੇ ਦੁਕਾਨਦਾਰ ਨੇ ਕੋਈ ਸੇਵਾਦਾਰ ਜਾਂ ਨੌਕਰ ਰੱਖਣਾ ਹੁੰਦਾ ਹੈ ਤਾਂ ਰੱਖਣ ਵਾਲਾ ਉਸਦੀ ਲਿਆਕਤ, ਮੁੱਢਲੀ ਯੋਗਤਾ, ਕੰਮ ਕਰਨ ਦਾ ਤਜਰਬਾ, ਪਿਛੋਕੜ (ਕਰੈਕਟਰ ਵੈਰੀਫਿਕੇਸ਼ਨ) ਆਦਿ ਬਾਰੇ ਕਈ ਤਰ੍ਹਾਂ ਦੇ ਸਵਾਲ-ਜਵਾਬ ਕਰਨ ਤੋਂ ਬਾਅਦ ਪੂਰੀ ਤਸੱਲੀ ਹੋਣ ਉੱਤੇ ਉਸਨੂੰ ਨੌਕਰੀ ਦਿੱਤੀ ਜਾਂਦੀ ਹੈ ਪਰ ਬਹੁਤ ਹੀ ਸ਼ਰਮ ਅਤੇ ਅਫ਼ਸੋਸ ਦੀ ਗੱਲ ਹੈ ਕਿ ਹਾਜ਼ਰਾ-ਹਜ਼ੂਰ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਨੁਵਾਦ ਕਰਨ ਦਾ ਮਹਾਨ ਪ੍ਰੋਜੈਕਟ ਭਾਨੂੰ ਮੂਰਤੀ ਨੂੰ ਸੌਂਪਣ ਤੋਂ ਪਹਿਲਾਂ ਦਿੱਲੀ ਗੁਰਦੁਆਰਾ ਸਿੱਖ ਕਮੇਟੀ ਦੇ ਅਹੁਦੇਦਾਰਾਂ ਨੇ ਉਸਦੀ ਮੁੱਢਲੀ ਯੋਗਤਾ, ਸਿੱਖ ਧਰਮ ਪ੍ਰਤੀ ਜਾਣਕਾਰੀ, ਪੰਜਾਬੀ ਭਾਸ਼ਾ ਦਾ ਗਿਆਨ, ਉਸਦਾ ਪਿਛੋਕੜ (ਕਿ ਕਿਤੇ ਸਿੱਖ ਧਰਮ ਵਿਰੋਧੀ ਤਾਕਤਾਂ ਨਾਲ ਤਾਂ ਸੰਬੰਧ ਨਹੀਂ) ਆਦਿ ਦੀ ਬਿਲਕੁਲ ਹੀ ਪੜਤਾਲ ਨਹੀਂ ਕੀਤੀ। ਸੱਪ ਦਾ ਕੰਮ ਹੈ ਮੌਕਾ ਮਿਲਣ ਉੱਤੇ ਡੰਗ ਮਾਰਨਾ। ਇਹ ਤਾਂ ਰੱਖਣ ਵਾਲੇ ਨੇ ਵੇਖਣਾ ਹੈ ਕਿ ਰੱਖਾਂ ਜਾਂ ਨਾ ਰੱਖਾਂ? ਇਸ ਕੁਕਰਮ ਦੀ ਸਜ਼ਾ ਭਾਨੂੰ ਮੂਰਤੀ ਨੂੰ ਤਾਂ ਮਿਲਣੀ ਹੀ ਚਾਹੀਦੀ ਹੈ ਪਰ ਜਿਨ੍ਹਾਂ ਨੇ ਇਸ ਨੂੰ ਰੱਖਿਆ ਉਨ੍ਹਾਂ ਨੂੰ ਵੀ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ।

*—ਵੈਦ ਨਰਿੰਦਰ ਸਿੰਘ, ਮਾਨਸਾ*

## ਸਿੱਖ ਪਾਤਰ ਦਾ ਗਾਣਿਆਂ ਵਿਚ ਗ਼ਲਤ-ਭਾਵ ਦਾ ਹਾਸ ਚਿਤਰਨ ਕਰਨ ਬਾਰੇ

ਅੱਜ ਜਦੋਂ ਸਿੱਖੀ ਦੇ ਰਾਹ ਤੇ ਬਹੁਤ ਘੱਟ ਨੌਜੁਆਨ ਚੱਲ ਰਹੇ ਹਨ ਤਾਂ ਮੀਡੀਆ ਵੀ ਆਪਣੇ ਦਬਾਉ ਨਾਲ ਸਿੱਖ ਪਾਤਰ ਨੂੰ ਘਟੀਆ ਜੋਕਰ ਜਾਂ ਮਸਖਰੇ ਰੂਪ ਵਿਚ ਹੀ ਦਰਸਾ ਰਿਹਾ ਹੈ। ਜਿਸ ਤਰ੍ਹਾਂ ਕੁਝ ਸਮੇਂ ਤੋਂ ਇਕ ਗਾਇਕ (ਜਿਸ ਦਾ ਪਿਤਾ ਆਪ ਢਾਡੀ ਜਥੇ ਨਾਲ ਸੰਬੰਧ ਰੱਖਦਾ ਹੈ) ਦੇ ਗੀਤ ਵਿਚ ਸਿੱਖ ਪਾਤਰ ਦੇ ਮੂੰਹ ਵਿਚ ਨਿੱਪਲ ਦਿਖਾ ਕੇ ਉਸ ਨੂੰ ਸਾਰੇ ਗੀਤ ਵਿਚ ਇਸ ਪ੍ਰਕਾਰ ਟੱਪਦਾ ਦਿਖਾਇਆ ਗਿਆ ਹੈ ਜਿਵੇਂ ਕਿ ਉਹ ਕਿਸੇ ਸਰਕਸ ਦਾ ਜੋਕਰ ਹੋਵੇ। ਇਸ ਤਰ੍ਹਾਂ ਦੇ ਪ੍ਰੋਗਰਾਮਾਂ ਨਾਲ ਅੱਜ ਕਾਲਜ ਵਿਚ ਪੜ੍ਹਦੇ ਸਿੱਖ-ਸਮੁਦਾਏ ਨਾਲ ਜੁੜੇ ਮੁੰਡੇ-ਕੁੜੀਆਂ, ਜੋ ਕੇਸਕੀ ਜਾਂ ਪੱਗ ਬੰਨ੍ਹਦੇ ਹਨ, ਨੂੰ ਸਮਾਜ ਵਿਚ ਮਜ਼ਾਕ ਦਾ ਸਾਹਮਣਾ ਕਰਨਾ ਪੈਂਦਾ ਹੈ।

ਸਿੱਖਾਂ ਦੀਆਂ ਕੇਂਦਰੀ ਸੰਸਥਾਵਾਂ ਨੂੰ ਮੀਡੀਆ ਨੂੰ ਤਾੜਨਾ ਕਰਨੀ ਚਾਹੀਦੀ ਹੈ ਤਾਂ ਜੋ ਅਜਿਹੇ ਚਿੱਤਰ ਜਿਨ੍ਹਾਂ ਵਿਚ ਸਿੱਖਾਂ ਦਾ ਮਜ਼ਾਕ ਉਡਾਇਆ ਜਾਂਦਾ ਹੈ, ਨਾ ਦਿਖਾਏ ਜਾਣ।

*—ਸਮੂਹ ਮੈਂਬਰ ਸਿੰਘ ਸੁਧਾਰ ਲਹਿਰ, ਜਨਤਾ ਨਗਰ, ਲੁਧਿਆਣਾ*

## ਨਜ਼ਰਬੰਦਾਂ ਵੱਲ ਵੀ ਨਜ਼ਰ ਕਰੋ

ਲੋਕ ਆਖਦੇ ਨੇ, ਬਈ ਜਿਹੜੇ ਕੰਮ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਰਨੇ ਬਣਦੇ ਸੀ, ਉਹ ਕੰਮ ਕੈਪਟਨ ਅਮਰਿੰਦਰ ਸਿੰਘ ਕਰ ਰਿਹਾ ਏ। ਤਾਜ਼ੀ ਮਿਸਾਲ ਸਾਡੇ ਸਾਹਮਣੇ ਐ, ਪਾਕਿਸਤਾਨੀ ਜੇਲ੍ਹਾਂ ਵਿਚੋਂ ਰਿਹਾ ਹੋ ਕੇ ਪਰਤੇ 564 ਭਾਰਤੀ। ਇਨ੍ਹਾਂ ਵਿਚੋਂ 23 ਪੰਜਾਬੀ ਨੌਜੁਆਨ ਹਨ। ਇਸ ਤੋਂ ਇਲਾਵਾ ਵਾਹਗਾ ਤੋਂ ਨਨਕਾਣਾ ਸਾਹਿਬ ਤੱਕ ਦੂਹਰਾ ਮਾਰਗ, ਬਸ ਸਰਵਿਸ ਸ਼ੁਰੂ ਕਰਨੀ-ਕਰਾਉਣੀ ਵਰਗੇ ਅਨੇਕਾਂ ਕਾਰਜ ਸਿੱਧੇ ਜਾਂ ਅਸਿੱਧੇ ਢੰਗ ਨਾਲ ਪੰਜਾਬੀਆਂ, ਖਾਸ ਕਰਕੇ ਸਿੱਖਾਂ ਨਾਲ ਸੰਬੰਧਿਤ ਹਨ। ਐਸ. ਵਾਈ. ਐਲ. ਨਹਿਰ ਸੰਬੰਧੀ ਤਾਂ ਕੈਪਟਨ ਸਰਕਾਰ ਨੇ ਉਲਟੀ ਗੰਗਾ ਪਿਹੋਏ ਨੂੰ ਘੁੰਮਾ ਦਿੱਤੀ—ਵੇਖ ਕੇ ਅਕਾਲੀ ਵੀ ਚੱਕਚਿੱਤ ਹੋ ਗਏ।

ਕੈਪਟਨ ਅਮਰਿੰਦਰ ਸਿੰਘ ਸਰਕਾਰ ਤੋਂ ਮੁਲਾਜ਼ਮ ਕਿਸਾਨ ਅਤੇ ਬੁੱਢੇ ਗਰੀਬ ਗੁਰਬੇ ਭਾਵੇਂ ਨਾਰਾਜ਼ ਹੀ ਹਨ ਪਰੰਤੂ ਸਿੱਖੀ ਨਾਲ ਸੰਬੰਧਿਤ ਅਨੇਕਾਂ ਕਾਰਜਾਂ ਕਰਕੇ ਸਿੱਖ ਮਾਨਸਿਕਤਾ ਖੁਸ਼ ਹੈ। ਸਿੱਖ ਹਿਰਦਿਆਂ ਵਿਚ ਸਤਿਕਾਰ ਵਧਿਆ ਹੈ। ਸਿੱਖ ਮਨਾਂ ਨੂੰ ਹੋਰ ਨੇੜੇ ਲਿਆਉਣ ਲਈ ਕੈਪਟਨ ਅਮਰਿੰਦਰ ਸਿੰਘ ਲਈ ਇਕ ਹੋਰ ਸੁਨਹਿਰੀ ਅਵਸਰ ਹੈ। 23-3-05 ਨੂੰ ਰਾਜ ਸਭਾ ਵਿਚ ਕਾਂਗਰਸ ਦੀ ਸੀਨੀਅਰ ਆਗੂ ਅੰਬਿਕਾ ਸੋਨੀ ਨੇ ਜੇਲ੍ਹਾਂ ਵਿਚ ਨਜ਼ਰਬੰਦ ਸਿੱਖ ਨੌਜੁਆਨਾਂ ਦਾ ਮੁੱਦਾ ਪ੍ਰਭਾਵਸ਼ਾਲੀ ਢੰਗ ਨਾਲ ਉਠਾਇਆ, ਜਿਸ ਦਾ ਜੁਆਬ ਦਿੰਦਿਆਂ ਗ੍ਰਹਿ ਮੰਤਰੀ ਸ਼ਿਵਰਾਜ ਪਾਟਿਲ ਨੇ ਭਰੋਸਾ ਦਿੱਤਾ ਕਿ ਜਿਹੜੇ ਨਜ਼ਰਬੰਦ 14 ਸਾਲਾਂ ਤੋਂ ਵੱਧ ਜੇਲ੍ਹਾਂ ਅੰਦਰ ਰਹਿ ਚੁੱਕੇ ਹਨ, ਉਹਨਾਂ ਦੀ ਰਿਹਾਈ ਸੰਭਵ ਬਣਾਉਣ ਲਈ ਲੋੜੀਂਦੇ ਕਾਨੂੰਨ ਦੀ ਵਿਵਸਥਾ ਛੇਤੀ ਕਰ ਦਿੱਤੀ ਜਾਏਗੀ। ਕ੍ਰਿਮੀਨਲ ਪ੍ਰੋਸੀਜ਼ਰ ਕੋਡ 'ਚ ਛੇਤੀ ਸੋਧ ਕੀਤੀ ਜਾਵੇਗੀ। ਸ੍ਰੀ ਮਤੀ ਅੰਬਿਕਾ ਸੋਨੀ ਦਾ ਆਖਣਾ ਸੀ ਕਿ 1984 ਦੇ ਸਾਕਾ ਨੀਲਾ ਤਾਰਾ ਸਮੇਂ ਬਹੁਤ ਸਾਰੇ ਸਿੱਖ ਨੌਜੁਆਨਾਂ ਨੂੰ ਵੱਖ-ਵੱਖ ਜੇਲ੍ਹਾਂ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਉਨ੍ਹਾਂ ਨੂੰ ਜੇਲ੍ਹਾਂ ਅੰਦਰ ਉਮਰ ਕੈਦ ਦੀ ਸਜ਼ਾ ਨਾਲੋਂ ਵੀ ਵੱਧ ਸਮਾਂ ਹੋ ਚੁੱਕਾ ਹੈ ਤੇ ਇਸ ਤੋਂ ਵੀ ਵੱਧ ਰੱਖਣਾ ਕਿਸੇ ਵੀ ਤਰ੍ਹਾਂ ਜਾਇਜ਼

ਨਹੀਂ ਕਿਹਾ ਜਾ ਸਕਦਾ।" ਉਨ੍ਹਾਂ ਗ੍ਰਿਹ ਮੰਤਰੀ ਨੂੰ ਪੁਛਿਆ ਕਿ ਕੀ ਉਹ ਉਨ੍ਹਾਂ ਨੂੰ ਇਨਸਾਫ਼ ਦੇਣ ਲਈ ਕੀ ਕਰ ਰਹੇ ਹਨ।"

ਉਂਝ ਅਕਾਲੀਆਂ ਵਲੋਂ ਸਾਕਾ ਨੀਲਾ ਤਾਰਾ ਦੀ ਸਾਰੀ ਜ਼ਿੰਮੇਵਾਰੀ ਕਾਂਗਰਸ 'ਤੇ ਸੁੱਟਦਿਆਂ ਵਾਰ-ਵਾਰ ਕੋਸ਼ਿਸ਼ ਜਾਂਦਾ ਰਿਹਾ ਹੈ ਪਰ ਅਫਸੋਸ ਅਕਾਲੀ-ਭਾਜਪਾ ਗਠਜੋੜ ਸਰਕਾਰ ਸਮੇਂ ਕਦੇ ਵੀ ਲੋਕ ਸਭਾ ਜਾਂ ਰਾਜ ਸਭਾ ਵਿਚ ਅਕਾਲੀ ਮੈਂਬਰਾਂ ਵਲੋਂ ਇਹੀ ਜਿਹੀ ਮੰਗ ਕਦੇ ਨਹੀਂ ਕੀਤੀ ਗਈ। ਕਾਅਬੇ ਤੋਂ ਕੁਫਰ ਦਾ ਆਖਾਣ ਤਾਂ ਅਸੀਂ ਸੁਣਦੇ ਆਏ ਹਾਂ ਪਰ ਅਕਾਲੀਆਂ ਵਲੋਂ ਗਰਦਾਨੇ ਕਾਫਰਾਂ ਦੇ ਮੂੰਹੋਂ ਕਾਅਬੇ ਦੀ ਪਵਿੱਤਰਤਾ ਦੀਆਂ ਮੰਗਾਂ ਦੀਆਂ ਆਵਾਜ਼ਾਂ ਸੁਣ ਕੇ ਕਿਹੜਾ ਹੈ ਜੋ ਪ੍ਰਭਾਵਿਤ ਨਹੀਂ ਹੋਵੇਗਾ, ਕਿਉਂਕਿ ਮੋਮਨਾਂ ਨੇ ਸੱਚ ਬੋਲਣ ਸਮੇਂ ਬੋਲਿਆ ਹੀ ਨਹੀਂ। ਪੰਜਾਬ ਦਾ ਤਖ਼ਤਾ ਵੀ ਆਪਣੇ ਕੋਲ ਹੋਵੇ ਅਤੇ ਕੇਂਦਰੀ ਤਾਜਦਾਰਾਂ ਨਾਲ ਵੀ ਪ੍ਰਭਾਵਸ਼ਾਲੀ ਭਾਈਵਾਲੀ-ਸਾਂਝ ਹੋਵੇ, ਫਿਰ ਕੁਝ ਨਾ ਕੀਤਾ ਜਾਵੇ ਤਾਂ ਫਿਰ ਕੀ ਵਿਆਹ ਮਗਰੋਂ ਤੰਬਾ ਕਿਸੇ ਨੇ ਫੂਕਣਾ ਏ? ਸਮਾਂ ਲੰਘਣ 'ਤੇ ਰਾਜਸੱਤਾ ਕਿਸੇ ਨੇ ਫੋੜੇ 'ਤੇ ਰਗੜ ਕੇ ਥੋੜ੍ਹਾ ਲਾਉਣੀ ਏਂ?

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ: ਕਰਨੈਲ ਸਿੰਘ ਪੰਜੋਲੀ ਨੇ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਪੰਜਾਬ ਤੋਂ ਮੰਗ ਕੀਤੀ ਏ—ਬਈ ਕਿ ਪਿਛਲੇ ਵੀਹ-ਵੀਹ ਸਾਲਾਂ ਤੋਂ ਨਜ਼ਰਬੰਦ ਸਿੱਖ ਨੌਜੁਆਨਾਂ ਦੀ ਰਿਹਾਈ ਲਈ ਉਹ ਵਿਸ਼ੇਸ਼ ਤੌਰ ਤੇ ਉਦਮ ਕਰਨ, ਇਹ ਉਨ੍ਹਾਂ ਦੇ ਅਧਿਕਾਰ ਖੇਤਰ ਅਧੀਨ ਹੈ। ਸੱਚੀਂ, ਕੈਪਟਨ ਅਮਰਿੰਦਰ ਸਿੰਘ ਲਈ ਇਕ ਹੋਰ ਸੁਨਹਿਰੀ ਸਮਾਂ (ਮੌਕਾ) ਹੈ—ਪੰਜਾਬੀਆਂ, ਖਾਸ ਕਰ ਸਿੱਖ ਮਨਾਂ ਨੂੰ ਜਿੱਤ ਲੈਣ ਦਾ—ਇਥੇ ਅਮਲਾਂ ਤੇ ਹੋਣਗੇ ਨਿਬੇੜੇ ਪਾਰਟੀ ਕਿਸੇ ਵੇਖਣੀ ਨਹੀਂ।

ਜਨਤਾ ਨੂੰ ਕਿਸੇ ਵਿਸ਼ੇਸ਼ ਪਾਰਟੀ ਨਾਲ ਕੋਈ ਲਗਾਉ ਨਹੀਂ—ਲੋਕ ਕੰਮ ਚਾਹੁੰਦੇ ਨੇ—ਚੰਮ ਨਹੀਂ। ਨੀਲੀਆਂ, ਕਾਲੀਆਂ, ਪੀਲੀਆਂ ਜਾਂ ਚਿੱਟੀਆਂ ਪੱਗਾਂ-ਪਤੁਹੀਆਂ ਕੋਈ ਨਹੀਂ ਵੇਖਦਾ। ਲੋਕ ਜਾਗਰੂਕ ਹੋ ਰਹੇ ਨੇ। ਹੁਣ ਲੋਕ ਅਕਾਲੀਆਂ-ਕਾਂਗਰਸੀਆਂ ਜਾਂ ਭਾਜਪਾਈਆਂ ਦੇ ਪਿੱਛੇ ਨਹੀਂ ਲੱਗਣਾ ਚਾਹੁੰਦੇ। ਬਸਮਾ ਅਤੇ ਸੀ. ਪੀ. ਆਈ. (ਐਮ) ਆਦਿਕ ਦਾ ਵੀ ਲੋਕਾਂ ਸੁਆਦ ਵੇਖ ਲਿਆ ਹੈ। ਲੋਕ ਚਾਹੁੰਦੇ ਹਨ-ਕੰਮ—ਕੋਈ ਵੀ ਕਰੇ—ਉਹੋ ਹੀ ਸਤਿਕਾਰਯੋਗ ਏ। ਭੱਠ ਪਵੇ ਸੋਨਾ ਜਿਹੜਾ ਕੰਨਾਂ ਨੂੰ ਖਾਵੇ?

*—ਗਿਆਨੀ ਧਰਮ ਸਿੰਘ ਭੰਖਰਪੁਰ*

## ਜਦੋਂ ਰਿਸ਼ਤੇਦਾਰਾਂ ਦਾ ਵਿਰੋਧ ਵੀ ਮਨ 'ਚ ਕੀਤੇ ਫੈਸਲੇ ਨੂੰ ਰੋਕ ਨਾ ਸਕਿਆ...

ਮੈਂ ਲਖਵੀਰ ਸਿੰਘ "ਲੱਖਾ" ਆਲਮਗੀਰ ਵਿਖੇ ਫਾਲਕਨ ਫੈਕਟਰੀ ਵਿਚ ਕੰਮ ਕਰਦਾ ਸੀ। ਉਥੇ ਮੈਨੂੰ ਸਿੱਖ ਮਿਸ਼ਨਰੀ ਕਾਲਜ ਦੇ ਵੀਰ ਸ: ਕੰਵਲ ਸਰੂਪ ਸਿੰਘ ਜੀ, ਸਰਕਲ ਟਿੱਬਾ, ਜੋ ਕਿ ਲੁਧਿਆਣੇ ਤੋਂ ਬਦਲ ਕੇ ਸਾਡੀ ਫੈਕਟਰੀ ਆਲਮਗੀਰ ਵਿਚ ਨਵੇਂ ਆਏ ਸਨ, ਦੀ ਸੰਗਤ ਨਸੀਬ ਹੋਈ। ਉਹਨਾਂ ਨੇ ਮੈਨੂੰ ਸਿੱਖ ਫੁਲਵਾੜੀ ਮੈਗਜ਼ੀਨ ਪੜ੍ਹਾਉਣਾ ਸ਼ੁਰੂ ਕੀਤਾ। ਸਵਾਲ-ਜਵਾਬ, ਇਤਿਹਾਸ ਪੜ੍ਹ ਕੇ, ਮੈਗਜ਼ੀਨ ਦੇ ਪਿਛਲੇ ਪਾਸੇ ਭੁੱਲੇ ਭਟਕੇ ਵੀਰਾਂ ਦੀਆਂ ਫੋਟੋਆਂ ਵਿਚ ਉਹਨਾਂ ਦਾ ਹੁਣ ਦਾ ਸਿੱਖੀ ਸਰੂਪ ਦੇਖਿਆ, ਇਹਨਾਂ ਫੋਟੋਆਂ ਅਤੇ ਵੀਰ ਕੰਵਲ ਸਰੂਪ ਸਿੰਘ ਜੀ ਦਾ ਸਿੱਖੀ ਨਾਲ ਪਿਆਰ, ਸਰੂਪ ਦੇਖ ਕੇ, ਮੈਂ ਮਨ ਵਿਚ ਬਹੁਤ ਸ਼ਰਮ ਮਹਿਸੂਸ ਕਰਨ ਲੱਗਾ ਤਾਂ ਮਨ ਹੀ ਮਨ ਫੈਸਲਾ ਪੱਕਾ ਕਰ ਲਿਆ ਕਿ ਅੱਜ ਤੋਂ ਬਾਅਦ ਕੇਸਾਂ ਨੂੰ ਕੈਂਚੀ ਨਹੀਂ ਲਗਾਉਣੀ। ਰਿਸ਼ਤੇਦਾਰੀ ਵਿਚ ਤਕੜਾ ਵਿਰੋਧ ਹੋਇਆ, ਪਰ ਮੇਰੇ ਜੀਜਾ ਜੀ ਸ: ਸੁਖਵਿੰਦਰ ਸਿੰਘ ਜੀ ਨੇ ਮੈਨੂੰ ਹੌਂਸਲਾ ਤੇ ਹੱਲਾਸ਼ੇਰੀ ਦਿੱਤੀ। ਬੌਂਪਰਾਏ ਜਾ ਕੇ ਅੰਮ੍ਰਿਤ ਛਕਿਆ ਤੇ ਉਥੇ ਹੀ ਭਾਈ ਰੁਪਿੰਦਰ ਸਿੰਘ ਜੀ ਤੋਂ ਕੀਰਤਨ ਸਿੱਖਣਾ ਸ਼ੁਰੂ ਕੀਤਾ ਅਤੇ ਭਾਈ ਅਮਰਜੀਤ ਸਿੰਘ ਜੀ ਕੋਲੋਂ ਪਾਠ ਦੀ ਸੰਥਿਆ ਲੈਣੀ ਸ਼ੁਰੂ ਕਰ ਦਿੱਤੀ ਤੇ ਨਾਲ ਹੀ ਨਾਲ ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ ਵੀ ਸ਼ੁਰੂ ਕਰ ਲਿਆ ਹੈ। ਮੇਰੇ ਇਸ ਫੈਸਲੇ ਨਾਲ ਕੰਮ ਕਰਦੇ ਸਾਰੇ ਵੀਰਾਂ ਨੇ ਖੁਸ਼ੀ ਮਹਿਸੂਸ ਕੀਤੀ ਤੇ ਮੈਂ ਹੁਣ ਆਪਣੇ ਧੰਨਭਾਗ ਸਮਝਦਾ ਹੋਇਆ, ਸਿੱਖ ਮਿਸ਼ਨਰੀ ਕਾਲਜ ਵਲੋਂ ਕੀਤੇ ਜਾ ਰਹੇ ਸਿੱਖੀ ਪ੍ਰਚਾਰ ਲਈ ਪ੍ਰਭੂ ਅੱਗੇ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾ ਇਸ ਸੰਸਥਾ ਦ ਵੀਰਾਂ ਨੂੰ ਪ੍ਰਚਾਰ ਕਰਨ ਦਾ ਬਲ ਬਖ਼ਸ਼ੇ ਤੇ ਸਿੱਖ ਫੁਲਵਾੜੀ ਦੀ ਮਹਿਕ ਸਾਰੇ ਸੰਸਾਰ ਨੂੰ ਵੰਡਦੇ ਰਹਿਣ।

*—ਲਖਵੀਰ ਸਿੰਘ*

## ਦੋ ਸਾਲਾ ਸਿੱਖ ਮਿਸ਼ਨਰੀ ਪੱਤਰ-ਵਿਹਾਰ ਕੋਰਸ ਕਰ ਰਹੇ ਵਿਦਿਆਰਥੀਆਂ ਲਈ ਜ਼ਰੂਰੀ ਸੂਚਨਾ

1. ਦੋ ਸਾਲਾ ਕੋਰਸ ਸਬ-ਕਮੇਟੀ ਨੇ ਇਹ ਨਿਰਣਾ ਕੀਤਾ ਹੈ ਕਿ ਨਕਲ ਨੂੰ ਰੋਕਣ ਵਾਸਤੇ ਇਹ ਜ਼ਰੂਰੀ ਹੋ ਗਿਆ ਹੈ ਕਿ 1-4-05 ਤੋਂ ਦੋ-ਸਾਲਾ ਕੋਰਸ ਕਰ ਰਹੇ ਵੀਰ/ਭੈਣਾਂ ਨੂੰ ਚੈੱਕ ਕੀਤੀਆਂ ਹੋਈਆਂ ਬੁਕਲੈਟਸ ਵਾਪਸ ਭੇਜਣੀਆਂ ਬੰਦ ਕਰ ਦਿੱਤੀਆਂ ਜਾਣ।

2. ਹਰ ਵਿਦਿਆਰਥੀ ਨੂੰ ਪੋਸਟ ਕਾਰਡ ਰਾਹੀਂ ਉਸ ਤਿਮਾਹੀ ਵਿਚੋਂ ਪ੍ਰਾਪਤ ਕੀਤੇ ਅੰਕ ਲਿਖ ਕੇ ਡਾਕ ਰਾਹੀਂ ਭੇਜ ਦਿੱਤੇ ਜਾਣਗੇ। ਜੇ ਕੋਈ ਵਿਦਿਆਰਥੀ ਆਪਣੀ ਬੁਕਲੈਟ ਦੇਖਣਾ ਚਾਹੇਗਾ ਤਾਂ ਉਸਨੂੰ ਹੈੱਡ ਆਫਿਸ ਦਫਤਰ ਸਮੇਂ ਨਿਯਮਾਨੁਸਾਰ ਬੁਕਲੈਟ ਦਿਖਾ ਦਿੱਤੀ ਜਾਵੇਗੀ।

# ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਤੇ ਸ਼ਹਾਦਤ

ਪ੍ਰਿੰ: ਕਰਮ ਸਿੰਘ*

ਭੱਟ ਮਥਰਾ ਜੀ ਦਾ ਕਥਨ, "**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ**" ਅਟੱਲ ਸੱਚਾਈ ਭਰਿਆ ਹੈ ਕਿਉਂਕਿ ਆਪ ਪੂਰਨ ਪੁਰਖ ਪ੍ਰਤੱਖ ਹਰੀ ਰੂਪ ਪ੍ਰਮਾਣ ਪੁਰਖ ਤੇ ਨਿਰਗੁਣ ਨਿਰੰਕਾਰ ਦੇ ਸਰਗੁਣ ਸਰੂਪ ਸਨ। ਆਪ ਜੀ ਪਹਿਲੇ ਗੁਰੂ ਸਨ ਜਿਨ੍ਹਾਂ ਨੇ ਗੁਰੂ ਦੀ ਸੰਤਾਨ ਅਤੇ ਗੁਰੂ ਦੇ ਪਿਤਾ ਹੋਣ ਦਾ ਮਾਣ ਪ੍ਰਾਪਤ ਕੀਤਾ। ਮਾਤਾ-ਪਿਤਾ ਦੇ ਆਗਿਆਕਾਰੀ ਸਪੁੱਤਰ, ਖਿਮਾਵਾਨ ਭਰਾ, ਪਿਆਰੇ ਪਤੀ, ਸੱਚੇ ਪੱਥ ਪ੍ਰਦਰਸ਼ਕ ਪਿਤਾ ਤੇ ਭਗਤ-ਰਖਿਅਕ ਆਦਿ ਗੁਣਾਂ ਵਿਚ ਸੰਪੰਨ ਸਨ। ਆਪ ਜੀ ਜਿਥੇ ਇਕ ਮਹਾਨ ਤੇ ਉੱਚ ਕੋਟੀ ਦੇ ਕਵੀ, ਸੰਗੀਤਕਾਰ, ਨਿਪੁੰਨ ਤੇ ਨਿਰਪੱਖ ਸੰਪਾਦਕ, ਰੂਹਾਨੀਅਤ ਦੇ ਚਸ਼ਮਾ, ਨਿਡਰਤਾ ਤੇ ਨਿਰਭੈਤਾ ਵਾਲੇ ਲੋਹ ਪੁਰਸ਼, ਸੁਹਿਰਦਤਾ ਦੇ ਮਾਲਕ ਤੇ ਸਹਿਨਸ਼ੀਲਤਾ ਦੇ ਮੁਜੱਸਮਾ ਸਨ, ਉਥੇ ਚੰਗੇ ਘੋੜ ਸਵਾਰ ਤੇ ਘੋੜਿਆਂ ਦੇ ਵਪਾਰੀ ਵੀ ਸਨ। ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਰਾਮ ਦਾਸ ਜੀ ਦੇ ਗ੍ਰਹਿ ਵਿਖੇ ਮਾਤਾ ਭਾਨੀ ਜੀ ਦੀ ਪਵਿੱਤਰ ਕੁੱਖ ਤੋਂ 15 ਅਪ੍ਰੈਲ 1563 ਈਸਵੀ ਨੂੰ ਗੋਇੰਦਵਾਲ ਸਾਹਿਬ ਵਿਖੇ ਨਾਨਕੇ ਘਰ (ਨਾਨਾ ਸ੍ਰੀ ਗੁਰੂ ਅਮਰਦਾਸ ਜੀ) ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਜੀ ਨੂੰ ਛੋਟੀ ਉਮਰੇ '**ਦੋਹਿਤਾ ਬਾਣੀ ਕਾ ਬੋਹਿਥਾ**' ਅਰਥਾਤ ਬਾਣੀ ਦਾ ਜਹਾਜ਼ ਹੋਣ ਦਾ ਵਰਦਾਨ ਦਿੱਤਾ।

ਆਪ ਜੀ ਦੇ ਦੋ ਵੱਡੇ ਭਰਾ ਪ੍ਰਿਥੀ ਚੰਦ ਤੇ ਮਹਾਂਦੇਵ ਜੀ ਸਨ। ਪ੍ਰਿਥੀ ਚੰਦ ਮਾਇਆ ਵਿਚ ਵਧੇਰੇ ਰੁਚਿਤ ਲੋਭੀ ਤੇ ਈਰਖਾਵਾਦੀ ਸਨ। ਸ੍ਰੀ ਮਹਾਂਦੇਵ ਜੀ ਰਮਤੇ ਸਾਧੂ ਤੇ ਵਿਰਕਤ ਸੁਭਾਅ ਦੇ ਮਾਲਕ ਸਨ। ਆਪ ਜੀ ਨੂੰ ਗੁਰਗੱਦੀ ਦਿੱਤੇ ਜਾਣ ਦਾ ਪ੍ਰਿਥੀ ਚੰਦ ਨੇ ਡਟਵਾਂ ਵਿਰੋਧ ਹੀ ਨਹੀਂ ਕੀਤਾ ਸਗੋਂ ਭਰਾ ਮਾਰੂ ਨੀਤੀ ਉੱਪਰ ਚਲਦਿਆਂ ਰਾਜਸੀ, ਸਮਾਜਿਕ ਤੇ ਆਰਥਿਕ ਤੌਰ ਤੇ ਵੀ ਹਾਨੀ ਪਹੁੰਚਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ ਪਰ ਆਪ ਸਦਾ ਅਡੋਲ ਤੇ ਸਦਾ ਸ਼ਾਂਤ ਚਿੱਤ ਹੀ ਰਹੇ। ਉਸ ਦੀਆਂ ਕੁਟਿਲ ਚਾਲਾਂ ਤੋਂ ਭਾਈ ਗੁਰਦਾਸ ਜੀ, ਅਤੇ ਬਾਬਾ ਬੁੱਢਾ ਜੀ ਆਦਿ ਗੁਰਸਿੱਖ ਪ੍ਰਚਾਰਕਾਂ ਨੇ ਜ਼ੋਰਦਾਰ ਪ੍ਰਚਾਰ ਰਾਹੀਂ ਸੰਗਤਾਂ ਨੂੰ ਜਾਣੂੰ ਕਰਵਾ ਕੇ ਜਿਥੇ ਪ੍ਰਿਥੀ ਚੰਦ ਨੂੰ ਮੂੰਹ ਤੋੜ ਜਵਾਬ ਦਿੱਤਾ ਉਥੇ ਸਿੱਖ ਸੰਗਤਾਂ ਨੂੰ ਵੀ ਮੁੜ ਗੁਰੂ ਘਰ ਨਾਲ ਜੋੜਨ ਵਿਚ ਅਹਿਮ ਰੋਲ ਅਦਾ ਕੀਤਾ। ਆਪ ਜੀ ਦਾ ਵਿਆਹ 16 ਸਾਲ ਦੀ ਉਮਰ ਵਿਚ ਪਿੰਡ ਮਉ, ਜ਼ਿਲ੍ਹਾ ਜਲੰਧਰ ਦੇ ਵਸਨੀਕ ਸ੍ਰੀ ਕ੍ਰਿਸ਼ਨ ਚੰਦ ਦੀ ਸਪੁੱਤਰੀ ਗੰਗਾ ਜੀ ਨਾਲ ਹੋਇਆ। ਜਿਨ੍ਹਾਂ ਦੀ ਪਵਿੱਤਰ ਕੁੱਖ ਤੋਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪੈਦਾ ਹੋਏ। ਆਪ ਜੀ 18 ਸਾਲ ਦੀ ਉਮਰੇ 1 ਸਤੰਬਰ 1581 ਈਸਵੀ ਨੂੰ ਗੁਰਗੱਦੀ ਉਪਰ ਬਿਰਾਜਮਾਨ ਹੋਏ। ਪ੍ਰਿਥੀ ਚੰਦ ਦੇ ਸਪੁੱਤਰ ਮਿਹਰਬਾਨ ਵਲੋਂ "ਨਾਨਕ" ਨਾਮ ਹੇਠ ਆਪਣੀ ਕੱਚੀ ਬਾਣੀ ਰਚ ਕੇ ਗੁਰਬਾਣੀ ਵਿਚ ਮਿਲਾਵਟ ਕੀਤੀ ਜਾ ਰਹੀ ਸੀ ਜਿਸ ਨਾਲ ਗੁਰਮਤਿ ਵਿਚ ਇਕ ਸਾਰਤਾ ਤੇ ਇਕਸੁਰਤਾ ਨਹੀਂ ਰਹਿ ਸਕਦੀ ਸੀ। ਮਿਲਾਵਟ ਕਾਰਨ ਭਵਿੱਖ ਵਿਚ ਗੁਰਸਿੱਖਾਂ ਲਈ ਕੱਚੀ ਬਾਣੀ ਤੇ ਸੱਚੀ ਬਾਣੀ ਦੀ ਪਰਖ ਅਸੰਭਵ ਹੋ ਜਾਂਦੀ ਜਿਸ ਕਾਰਨ ਗੁਰਮਤਿ ਸਿਧਾਂਤ ਵਿਚ ਗੜਬੜ ਪੈਦਾ ਹੋ ਸਕਦੀ ਸੀ। ਗੁਰਬਾਣੀ ਨੂੰ ਸੁਰੱਖਿਅਤ ਰੱਖਣ ਲਈ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਦੀ ਸੋਚੀ। ਜਿਸ ਵਿਚ ਆਪ ਜੀ ਨੇ ਪਹਿਲੇ ਚਾਰ ਗੁਰੂ ਸਾਹਿਬਾਨ ਅਤੇ ਗੁਰਮਤਿ ਸਿਧਾਂਤਾਂ ਨਾਲ ਮੇਲ ਖਾਂਦੀ ਭਗਤਾਂ, ਸਿੱਖਾਂ ਤੇ ਭੱਟਾਂ ਦੀ ਬਾਣੀ ਨੂੰ ਸ਼ਾਮਿਲ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਤੇ ਸੰਕਲਨ ਆਪਣੀ ਨਿਗਰਾਨੀ ਹੇਠ ਭਾਈ ਗੁਰਦਾਸ ਜੀ ਦੀ ਕਲਮ ਤੋਂ ਕਰਵਾ ਕੇ, ਭਾਦੋਂ ਸੁਦੀ ਏਕਮ, 1604 ਈਸਵੀ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਾਪਨ ਕੀਤਾ ਤੇ ਬਾਬਾ ਬੁੱਢਾ ਜੀ ਨੂੰ ਪਹਿਲੇ ਹੈੱਡ ਗ੍ਰੰਥੀ ਥਾਪਿਆ। ਛਪੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁੱਲ 1430 ਪੰਨੇ ਤੇ 31 ਰਾਗ ਹਨ। ਗੁਰਬਾਣੀ ਦੇ ਇਸ ਮਹਾਨ ਸੰਗ੍ਰਹਿ ਵਿਚ ਛੇ ਗੁਰੂ ਸਾਹਿਬਾਨ, 15 ਭਗਤਾਂ, 11 ਭੱਟਾਂ ਤੇ 3 ਸਿੱਖਾਂ ਦੇ ਸ਼ਬਦ ਦਰਜ ਹਨ ਅਤੇ ਖੁਦ ਵੀ ਆਪ ਜੀ ਨੇ 30 ਰਾਗਾਂ ਵਿਚ ਬਾਣੀ ਉਚਾਰਨ ਕੀਤੀ। ਜਿਸ ਵਿਚ ਬਾਰਹਮਾਹਾ (ਮਾਝ), ਬਾਵਨ ਅੱਖਰੀ, ਗੁਣਵੰਤੀ, ਸੋਹਲੇ, ਅੰਜੁਲੀਆਂ, ਚਉਬੋਲੇ, ਫੁਨਹੇ, ਗਉੜੀ ਥਿਤੀ, ਦਿਨ ਰੈਣ, ਸੁਖਮਨੀ, ਗਾਥਾ, ਸਲੋਕ ਸਹਸਕ੍ਰਿਤੀ, ਬਿਰਹੜੇ ਤੇ ਛੇ ਵਾਰਾਂ ਆਪ ਜੀ ਦੀਆਂ ਪ੍ਰਸਿੱਧ ਬਾਣੀਆਂ ਹਨ। ਜਿਨ੍ਹਾਂ ਅੰਦਰ ਦੇਸ਼ ਕਾਲ ਤੇ ਜਾਤ ਵਰਨ ਤੋਂ ਉੱਪਰ ਉੱਠ ਕੇ ਨਾਮ ਜਪਣ, ਨਾਮ ਦੀ ਪ੍ਰਾਪਤੀ ਕਰਨ, ਸਦਾਚਾਰ, ਸੱਚ, ਸੁੱਚ, ਦਯਾ, ਸੰਤੋਖ, ਨਿਰਗੁਣ ਪ੍ਰੇਮਾ-ਭਗਤੀ, ਸਰਬ ਸਾਂਝੇ ਇਕ ਰੱਬ ਦੀ ਪੂਜਾ ਤੇ ਸਾਂਝੀਵਾਲਤਾ ਦਾ ਸਮੁੱਚੀ ਮਾਨਵ ਜਾਤੀ ਨੂੰ ਸਰਬ ਸਾਂਝਾ ਮਹਾਨ ਉਪਦੇਸ਼ ਦਿੱਤਾ ਗਿਆ ਹੈ।

ਆਪ ਜੀ ਨੇ ਪਿਤਾ-ਗੁਰੂ ਦੁਆਰਾ ਵਸਾਏ "ਗੁਰੂ ਚੱਕ" (ਜਿਸ ਦਾ ਬਾਅਦ ਵਿਚ ਨਾਮ ਰਾਮਦਾਸਪੁਰ ਪਿਆ ਤੇ

*ਭਗਤ ਨਾਮਦੇਵ ਪਬਲਿਕ ਸਕੂਲ, ਢਿਲੋਂ ਨਗਰ, ਬਰਨਾਲਾ

ਅੱਜਕੱਲ੍ਹ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਨਾਮ ਨਾਲ ਜਗਤ ਪ੍ਰਸਿੱਧ ਹੈ) ਵਿਖੇ ਅੰਮ੍ਰਿਤ ਸਰੋਵਰ ਦਾ ਨਿਰਮਾਣ ਸੰਪੂਰਨ ਕੀਤਾ ਤੇ ਇਸ ਦੇ ਵਿਚਕਾਰ ਸਿੱਖ ਧਰਮ ਦੇ ਕੇਂਦਰੀ ਅਸਥਾਨ ਦੀ ਰਚਨਾ ਕੀਤੀ ਤੇ ਇਸ ਦਾ ਨਾਮ 'ਹਰਿਮੰਦਰ ਸਾਹਿਬ' ਰੱਖਿਆ। ਪਿਛਲੀ ਸਦੀ ਤੋਂ ਇਸਨੂੰ ਗੋਲਡਨ ਟੈਂਪਲ ਕਹਿਣ ਦੀ ਜੋ ਗ਼ਲਤ ਪ੍ਰਥਾ ਪੈ ਰਹੀ ਹੈ ਸਿੱਖ ਕੌਮ ਨੂੰ ਇਸ ਤੋਂ ਸੁਚੇਤ ਹੋਣ ਦੀ ਲੋੜ ਹੈ ਕਿਉਂਕਿ ਇਹ "ਹਰੀ ਪ੍ਰਭੂ ਦਾ ਮੰਦਰ" ਹੈ ਨਾ ਕਿ 'ਸੋਨੇ' ਦਾ ਮੰਦਰ ਹੈ। "ਸ੍ਰੀ ਹਰਿਮੰਦਰ ਸਾਹਿਬ" ਦੀ ਨੀਂਹ ਸਾਈਂ ਮੀਆਂ ਮੀਰ ਜੀ ਪਾਸੋਂ ਰਖਵਾ ਕੇ ਆਪ ਜੀ ਨੇ ਧਰਮ ਨਿਰਪੱਖ ਤੇ ਸਾਂਝੀਵਾਲਤਾ ਦਾ ਮਹਾਨ ਸੰਦੇਸ਼ ਦਿੱਤਾ। ਸੰਸਾਰ ਦਾ ਇਹ ਅਨੂਠਾ ਤੇ ਵਾਹਿਦ ਇਕੋ ਇਕ ਧਰਮ ਸਥਾਨ ਹੈ ਜਿਥੇ ਬਿਨਾਂ ਕਿਸੇ ਵਿਤਕਰੇ ਦੇ ਹਰ ਦੇਸ਼ ਦਾ ਵਾਸੀ, ਹਰ ਜਾਤ-ਰੰਗ ਨਸਲ ਦਾ ਮਨੁੱਖ ਆ ਕੇ ਅਕਾਲ ਪੁਰਖ ਦੀ ਪਵਿੱਤਰ ਬਾਣੀ ਸੁਣ ਸਕਦਾ ਹੈ ਤੇ ਵਾਹਿਗੁਰੂ ਦੀ ਨੇੜਤਾ ਦਾ ਨਿੱਘ ਮਾਣ ਸਕਦਾ ਹੈ। ਇਸਦੇ ਚਾਰੇ ਦਰਵਾਜ਼ੇ ਚਹੁੰ ਕੋਨਿਆਂ ਦੇ ਚਾਰੇ ਵਰਣਾਂ ਲਈ ਸਦਾ ਖੁੱਲ੍ਹੇ ਹਨ। ਆਪ ਨੇ ਸ੍ਰੀ ਤਰਨਤਾਰਨ, ਸ੍ਰੀ ਹਰਿਗੋਬਿੰਦਪੁਰ ਤੇ ਸ੍ਰੀ ਕਰਤਾਰਪੁਰ (ਜਲੰਧਰ) ਨਗਰ ਵਸਾਏ। ਤਰਨਤਾਰਨ ਵਿਖੇ ਦੂਖ-ਨਿਵਾਰਨ ਦਵਾਖਾਨਾ, ਯਤੀਮਖਾਨਾ ਤੇ ਕੁਸ਼ਟ ਆਸ਼ਰਮ ਵੀ ਚਾਲੂ ਕੀਤੇ। ਇਸ ਤੋਂ ਇਲਾਵਾ ਸੰਤੋਖਸਰ, ਅੰਮ੍ਰਿਤਸਰ, ਰਾਮਸਰ ਆਦਿ ਸਰੋਵਰ ਬਣਾਏ। ਛੇਹਰਟਾ ਸਾਹਿਬ, ਬਉਲੀ ਸਾਹਿਬ ਲਾਹੌਰ, ਗੁਰੂ ਕਾ ਬਾਗ ਅੰਮ੍ਰਿਤਸਰ ਆਦਿ ਵੀ ਤਿਆਰ ਕਰਵਾਏ। ਸ਼ਾਂਤੀ ਦੇ ਪੁੰਜ ਗੁਰੂ ਜੀ ਪੰਜਾਬੀ ਤੋਂ ਇਲਾਵਾ ਸੰਸਕ੍ਰਿਤ, ਹਿੰਦੀ ਤੇ ਫ਼ਾਰਸੀ ਦੇ ਵੀ ਮਹਾਨ ਵਿਦਵਾਨ ਸਨ। ਆਪ ਜੀ ਕੇਵਲ ਸੰਤ-ਗੁਰੂ ਹੀ ਨਹੀਂ ਸਨ ਸਗੋਂ ਅਮਲੀ ਜੀਵਨ ਦੇ ਸੰਘਰਸ਼ ਅਤੇ ਮਾਨਵਤਾ ਦੀ ਨਿਸ਼ਕਾਮ ਸੇਵਾ ਵਿਚ ਵੀ ਵਿਸ਼ਵਾਸ ਰੱਖਣ ਵਾਲੇ ਮਨੁੱਖਤਾ ਦੇ ਹਿਤੈਸ਼ੀ ਵੀ ਸਨ। ਜਿਵੇਂ ਕਿ ਲਾਹੌਰ ਵਿਖੇ ਕਾਲ ਅਤੇ ਔੜ ਪੈਣ ਸਮੇਂ ਆਪ ਜੀ ਨੇ ਇਲਾਕੇ ਭਰ ਵਿਚ ਇਕ-ਹਰਟੇ, ਦੋ-ਹਰਟੇ, ਤਿੰਨ-ਹਰਟੇ, ਚਾਰ-ਹਰਟੇ ਤੇ ਛੇ-ਹਰਟੇ ਖੂਹ ਬਣਵਾਏ। ਇਕੱਲੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਹੀ ਇਨ੍ਹਾਂ ਦੀ ਗਿਣਤੀ ਬਾਰਾਂ ਹੈ। ਲੋੜਵੰਦਾਂ ਦੀ ਸਹਾਇਤਾ ਕੀਤੀ, ਥਾਂ-ਥਾਂ ਲੰਗਰ ਚਲਾਏ, ਨਿਰੰਤਰ ਅੱਠ ਮਹੀਨੇ ਦੁਖੀ ਮਾਨਵਤਾ ਦੀ ਹੱਥੀਂ ਸੇਵਾ ਕੀਤੀ। ਇਸ ਤੋਂ ਇਲਾਵਾ ਅਕਬਰ ਬਾਦਸ਼ਾਹ ਪਾਸੋਂ ਮਾਝੇ ਦੇ ਇਲਾਕੇ ਵਿਚ ਕਾਲ ਪੈਣ ਤੇ ਕਿਸਾਨਾਂ ਦਾ ਮਾਮਲਾ ਮੁਆਫ਼ ਕਰਵਾਇਆ। ਬੀਰਬਲ ਵਲੋਂ ਅੰਮ੍ਰਿਤਸਰ ਵਾਸੀਆਂ ਨੂੰ ਇਕ ਰੁਪਈਆ ਪ੍ਰਤੀ ਘਰ ਟੈਕਸ ਲਾਏ ਜਾਣ ਦਾ ਸਖ਼ਤ ਵਿਰੋਧ ਕਰਦਿਆਂ ਟੈਕਸ ਭਰਨ ਤੋਂ ਸਾਫ਼ ਇਨਕਾਰ ਕਰਕੇ ਉਥੋਂ ਦੇ ਵਾਸੀਆਂ ਨੂੰ ਭਾਰੀ ਰਾਹਤ ਦਿਵਾਈ। ਮਸੰਦ ਪ੍ਰਥਾ ਨੂੰ ਮਜ਼ਬੂਤ ਕਰਕੇ ਸਿੱਖਾਂ ਅੰਦਰ ਦਸਵੰਧ ਦੀ ਮਰਯਾਦਾ ਸ਼ੁਰੂ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਵਲੋਂ ਚਲਾਈ ਵਿਧਵਾ ਵਿਆਹ ਦੀ ਰਸਮ ਉੱਪਰ ਅਮਲ ਕਰਦਿਆਂ ਹੇਮੇ ਚੌਧਰੀ ਦਾ ਇਕ ਵਿਧਵਾ ਔਰਤ ਨਾਲ ਵਿਆਹ ਕਰਵਾਇਆ। ਦੁਰਕਾਰੇ, ਲਤਾੜੇ ਤੇ ਕੁਚਲੇ ਜਾ ਰਹੇ ਲੋਕਾਂ ਨੂੰ ਜਥੇਬੰਦ ਕਰਕੇ ਆਤਮਿਕ ਤੇ ਆਰਥਿਕ ਤੌਰ 'ਤੇ ਉੱਚਾ ਉਠਾਉਣ ਲਈ ਜਿਥੇ ਉਨ੍ਹਾਂ ਨੂੰ ਨਾਮ, ਬਾਣੀ, ਸੇਵਾ, ਸਿਮਰਨ ਵੱਲ ਲਾਇਆ ਉਥੇ ਰੁਜ਼ਗਾਰ ਅਤੇ ਵਪਾਰ ਵੱਲ ਵੀ ਪ੍ਰੇਰਿਤ ਕੀਤਾ। ਆਪ ਜੀ ਨੇ ਕਾਬਲ, ਕੰਧਾਰ, ਬਨਾਰਸ, ਪਟਨਾ, ਲਖਨਊ, ਪ੍ਰਯਾਗ, ਉਜੈਨ, ਢਾਕਾ ਤੇ ਕਸ਼ਮੀਰ ਆਦਿ ਦੂਰ-ਦੂਰ ਤੱਕ ਸਿੱਖ ਪ੍ਰਚਾਰਕ ਭੇਜ ਕੇ ਸਿੱਖੀ ਦੇ ਘੇਰੇ ਨੂੰ ਹੋਰ ਵਿਸ਼ਾਲ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵੱਲ ਜਦੋਂ ਅਸੀਂ ਝਾਤੀ ਮਾਰਦੇ ਹਾਂ ਤਾਂ ਇਹ ਸਿੱਖ ਇਤਿਹਾਸ ਵਿਚ ਪਹਿਲੀ ਤੇ ਵਿਸ਼ਵ ਦੇ ਇਤਿਹਾਸ ਅੰਦਰ ਲਾਸਾਨੀ, ਬੇਮਿਸਾਲ ਤੇ ਜੁਗ-ਪਲਟਾਊ ਸ਼ਹੀਦੀ, ਸਬਰ ਦੀ ਜਬਰ ਵਿਰੁੱਧ ਅਮਰ ਤੇ ਅਜੋੜ ਸ਼ਹੀਦੀ ਕਹੀ ਜਾ ਸਕਦੀ ਹੈ, ਕਿਉਂਕਿ ਗੁਰੂ ਜੀ ਨੇ ਇਸ ਸ਼ਹਾਦਤ ਰਾਹੀਂ ਸਮੁੱਚੀ ਮਾਨਵ ਜਾਤੀ ਨੂੰ ਉਕਤ ਗੁਣਾਂ ਉੱਪਰ ਸੁਰਮਗਤੀ ਨਾਲ ਪਹਿਰਾ ਦਿੰਦਿਆਂ, ਅਣਖ-ਇੱਜ਼ਤ ਨਾਲ ਮਰਦਾਂ ਵਾਲੀ ਮੌਤ ਕਬੂਲ ਕਰਨ ਦਾ ਚੱਜ-ਆਚਾਰ ਸਿਖਾ ਕੇ ਸਿੱਖੀ ਦੇ ਮਹੱਲ ਦੀਆਂ ਨੀਹਾਂ ਹੀ ਮਜ਼ਬੂਤ ਨਹੀਂ ਕੀਤੀਆਂ ਸਗੋਂ ਸਿੱਖਾਂ ਨੂੰ ਅੱਗੋਂ ਲਈ ਭਗਤੀ ਤੇ ਸ਼ਕਤੀ ਦੇ ਸਾਂਝੇ ਗੁਣ ਧਾਰਨ ਕਰਕੇ ਮਰਜੀਵੜੇ ਬਣ ਕੇ ਹੱਸ-ਹੱਸ ਕੇ ਸ਼ਹਾਦਤਾਂ ਦੇਣ ਦਾ ਇਕ ਨਵਾਂ ਅਧਿਆਏ ਸ਼ੁਰੂ ਕਰ ਦਿੱਤਾ। ਗੁਰੂ ਜੀ ਦੀ ਸ਼ਹਾਦਤ ਪਿੱਛੇ ਉਨ੍ਹਾਂ ਕੱਟੜਵਾਦੀ, ਹਿੰਦੂ-ਮੁਸਲਮ ਤੰਗ-ਦਿਲੀਆਂ ਅਤੇ ਰਾਜਸੀ ਸੰਸਥਾਵਾਂ ਦਾ ਹੱਥ ਹੈ, ਜੋ ਸਿੱਖਾਂ ਦੇ ਮਾਨਵਵਾਦੀ ਸਿਧਾਂਤ, ਸਾਂਝੇ ਲੰਗਰ, ਸਾਂਝੀ ਪੰਗਤ, ਭੈ-ਭਰਮ ਰਹਿਤ ਸਮਾਜ ਸਿਰਜਣ ਦੀਆਂ ਸਿਖਿਆਵਾਂ ਤੋਂ ਇਲਾਵਾ ਅਦੁੱਤੀ ਗਿਆਨ ਦੇ ਭੰਡਾਰ ਤੇ ਮਾਨਵਤਾ ਦੇ ਸਾਂਝੇ ਰਹਿਨੁਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬਕਾਲੀ, ਸਰਬਦੇਸੀ ਤੇ ਤ੍ਰੈਕਾਲ ਸੱਚ ਦੇ ਲਾਸਾਨੀ ਵਿਚਾਰਾਂ ਤੇ ਸਿਧਾਂਤਾਂ ਦੀ ਤਾਬ ਨਾ ਝੱਲਦਿਆਂ ਹੋਇਆਂ, ਖਾਸ ਕਰ ਸਿੱਖਾਂ ਅੰਦਰ ਆ ਰਹੀ ਆਰਥਕ, ਧਾਰਮਿਕ ਤੇ ਰਾਜਨੀਤਕ ਜਾਗ੍ਰਿਤੀ ਤੋਂ ਖ਼ਫ਼ਾ ਹੋ ਕੇ ਚਿੜ੍ਹ ਰਹੀਆਂ ਸਨ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਡੰਕੇ ਦੀ ਚੋਟ ਨਾਲ ਵਾਰ-ਵਾਰ ਦੁਹਰਾਇਆ ਗਿਆ ਹੈ ਕਿ ਗੁਰਮਤਿ ਵਿਚ ਜਾਤ-ਪਾਤ, ਵਰਨ-ਆਸ਼ਰਮ, ਫੋਕਟ ਕਰਮਕਾਂਡਾਂ, ਸ਼ਗਨ-ਅਪਸ਼ਗਨ, ਮਹੂਰਤ, ਥਿੱਤ ਵਾਰ ਆਦਿ ਦੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਤੇ ਪਾਖੰਡਾਂ ਆਦਿ ਨੂੰ ਕੋਈ ਥਾਂ ਨਹੀਂ। ਜਿਸ ਨੂੰ ਕਰਮਕਾਂਡੀ ਬ੍ਰਾਹਮਣਾਂ ਤੇ ਕੱਟੜਵਾਦੀ ਮੁਲਾਣਿਆਂ ਲਈ ਬਰਦਾਸ਼ਤ ਕਰਨਾ ਅਸੰਭਵ ਸੀ। 1598 ਈਸਵੀ ਵਿਚ ਇਹ ਤਾਕਤਾਂ ਉਸ ਸਮੇਂ ਕਾਫੀ ਜ਼ੋਰ ਫੜ ਗਈਆਂ ਜਦੋਂ ਇਨ੍ਹਾਂ ਨੇ ਗੁਰੂ ਘਰ ਦੇ ਦੋਖੀ ਨਕਸ਼ਬੰਦੀਆਂ ਆਦਿ ਨਾਲ ਮਿਲ ਕੇ ਇਕ ਸਾਂਝੀ ਜੁੰਡਲੀ ਬਣਾ ਕੇ ਸਿੱਖੀ ਦਾ ਵਿਰੋਧ ਸਿੱਧੇ ਜਾਂ ਅਸਿੱਧੇ ਢੰਗ ਵਰਤ ਕੇ ਖੁੱਲ੍ਹੇ ਆਮ ਕਰਨਾ ਸ਼ੁਰੂ ਕਰ ਦਿੱਤਾ। ਪਰ ਬਾਦਸ਼ਾਹ ਅਕਬਰ

ਦੀ ਨਿਰਪੱਖ ਨੀਤੀ ਤੇ ਫਰਾਖ-ਦਿਲੀ ਦੇ ਸਾਹਮਣੇ ਹਰ ਵਾਰ ਉਹਨਾਂ ਨੂੰ ਮੂੰਹ ਦੀ ਖਾਣੀ ਪਈ। ਇਸ ਚੰਡਾਲ ਚੌਂਕੜੀ ਦਾ ਸਰਪ੍ਰਸਤ ਨਕਸ਼ਬੰਦੀ ਆਗੂ ਸ਼ੇਖ ਅਹਿਮਦ ਸਰਹੰਦੀ ਸੀ, ਜੋ ਆਪਣੇ ਆਪ ਨੂੰ ਮੁਜੱਦਦ ਅਲਫ਼ਸਾਨੀ (ਭਾਵ—ਇਸਲਾਮ ਦਾ ਰੱਖਿਅਕ) ਅਖਵਾਉਂਦਾ ਸੀ। ਇਸ ਵਲੋਂ ਸਿੱਖ ਧਰਮ ਵਿਰੁੱਧ ਕੀਤੀਆਂ ਸਾਜ਼ਿਸ਼ਾਂ ਤੇ ਸਰਗਰਮੀਆਂ ਨੂੰ ਸ਼ੇਖ ਅਹਿਮਦ ਦੇ ਪੱਤਰਾਂ ਦੇ ਸੰਗ੍ਰਹਿ ਮਕਤੂਬਾਤਿ-ਇਮਾਮ-ਰਬਾਨੀ ਵਿਚ ਭਲੀ ਭਾਂਤ ਦੇਖਿਆ ਜਾ ਸਕਦਾ ਹੈ। ਦੂਜਾ ਸ਼ੇਖ ਫਰੀਦ ਬੁਖਾਰੀ ਸੀ, ਜਿਨ੍ਹਾਂ ਨੂੰ ਬਾਦਸ਼ਾਹ ਵਲੋਂ ਮੁਰਤਜ਼ਾ ਖਾਂ ਦੀ ਉਪਾਧੀ ਹਾਸਲ ਸੀ। ਬ੍ਰਾਹਮਣ ਮਹੇਸ਼ ਦਾਸ, ਜੋ ਹਾਸਰਸੀ ਬੀਰਬਲ ਦੇ ਨਾਮ ਨਾਲ ਪ੍ਰਸਿੱਧ ਹੈ, ਨੇ ਵੀ ਸਿੱਖ ਧਰਮ ਵਿਰੁੱਧ ਜ਼ਹਿਰ ਉਗਲਣ ਦੀ ਕੋਈ ਕਸਰ ਬਾਕੀ ਨਹੀਂ ਸੀ ਛੱਡੀ। ਸਖੀ ਸਰਵਰੀਏ ਵੀ ਸਿੱਖ-ਸਿਧਾਂਤਾਂ ਦਾ ਮੁਕਾਬਲਾ ਕਰਨ ਦੇ ਸਮਰਥ ਨਾ ਹੋਣ ਕਾਰਨ ਆਪਣੀ ਰੋਜ਼ੀ-ਰੋਟੀ ਦੇ ਫ਼ਿਕਰ ਵਿਚ ਹੀ ਗੁਰੂ ਘਰ ਦੇ ਵਿਰੋਧੀ ਬਣ ਬੈਠੇ। ਇਸ ਤੋਂ ਇਲਾਵਾ ਗੁਰੂ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਵੀ ਇਹਨਾਂ ਵਿਚ ਸ਼ਾਮਿਲ ਸੀ ਜਿਸ ਨੇ ਗੁਰਗੱਦੀ ਦੀ ਲਾਲਸਾ ਅਧੀਨ ਕਮੀਨਗੀ ਦੀ ਹੱਦ ਤੱਕ ਜਾ ਕੇ ਸੁਲਬੀ ਖ਼ਾਨ ਰਾਹੀਂ, ਸੁਲਹੀ ਖ਼ਾਨ ਤੇ ਹੋਰ ਰਾਜਸੀ ਅਹਿਲਕਾਰਾਂ ਰਾਹੀਂ ਗੁਰੂ ਜੀ ਅਤੇ ਇਨ੍ਹਾਂ ਦੇ ਸਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਜੀਵਨ ਭਰ ਵੈਰ ਕਮਾਇਆ। ਚੰਦੂਸ਼ਾਹ ਖੱਤਰੀ, ਜੋ ਸਰਕਾਰੀ ਅਹਿਲਕਾਰ ਸੀ, ਨੇ ਵੀ ਆਪਣੀ ਹੰਕਾਰੀ ਤੇ ਨੀਚ ਬਿਰਤੀ ਦਾ ਪ੍ਰਗਟਾਵਾ ਕਰਦਿਆਂ ਆਪਣੇ ਮਨ ਦੀ ਭੜਾਸ ਕੱਢੀ। ਜਹਾਂਗੀਰ ਨੇ ਰਾਜਗੱਦੀ ਉਪਰ ਬੈਠਦਿਆਂ ਸਾਰ ਹੀ ਅਕਬਰ ਦੀ ਮਾਨਵਵਾਦੀ ਨਿਰਪੱਖ ਸੋਚ ਨੂੰ ਤਿਲਾਂਜਲੀ ਦੇ ਦਿੱਤੀ। ਜੋ ਖੁਦ ਵੀ ਸਿੱਖ ਧਰਮ ਦੇ ਹੋ ਰਹੇ ਵਿਕਾਸ ਨੂੰ ਕੁਫਰ (ਝੂਠ) ਦੀ ਦੁਕਾਨ ਆਖ ਕੇ ਭੰਡਦਾ ਸੀ ਤੇ ਇਸ ਨੂੰ ਖ਼ਤਮ ਕਰਨ ਜਾਂ ਇਸਲਾਮ ਦੇ ਘੇਰੇ ਵਿਚ ਹੀ ਲਿਆਉਣਾ ਚਾਹੁੰਦਾ ਸੀ, (ਦੇਖੋ ਤੁਜ਼ਕਿ-ਜਹਾਂਗੀਰੀ ਪੰਨਾ 35) ਗੁਰੂ ਜੀ ਦਾ ਹੋਰ ਵੀ ਕੱਟੜ ਵਿਰੋਧੀ ਬਣ ਬੈਠਾ। ਇਸ ਜੁੰਡਲੀ ਨੇ ਮਲੀਨ ਮਨਾਂ ਰਾਹੀਂ ਆਪਣਾ ਗੁੱਸਾ ਕੱਢਣ ਦਾ ਇਕ ਦਿਨ ਕਾਰਗਾਰ ਸਮਾਂ ਦੇਖ ਕੇ, ਗੁਰੂ ਜੀ ਵਲੋਂ ਸ਼ਹਿਜ਼ਾਦਾ ਖੁਸਰੋ ਦੀ ਮਦਦ ਕੀਤੇ ਜਾਣ ਦੇ ਘੜੇ, ਫਰਜ਼ੀ ਦੂਸ਼ਨਾਂ ਤੇ ਆਧਾਰਿਤ ਸ਼ਕਾਇਤ ਕਰਕੇ ਜਹਾਂਗੀਰ ਨੂੰ ਗੁਰੂ ਜੀ ਵਿਰੁੱਧ ਅਜਿਹਾ ਭੜਕਾਇਆ ਕਿ ਉਸ ਨੇ ਗੁਰੂ ਜੀ ਨੂੰ "ਯਾਸਾ" ਰਾਹੀਂ ਸ਼ਹੀਦ ਕੀਤੇ ਜਾਣ ਦਾ ਹੁਕਮ ਚਾੜ੍ਹ ਕੇ ਤੁਰੰਤ ਸ਼ੇਖ ਫਰੀਦ ਬੁਖਾਰੀ ਦੇ ਹਵਾਲੇ ਕਰਨ ਲਈ ਪੰਜਾਬ ਦੇ ਨਵਾਬ ਸ਼ਹਿਜ਼ਾਦਾ ਖੁਰਮ ਨੂੰ ਕਹਿ ਭੇਜਿਆ। ਗੁਰੂ ਜੀ ਨੇ ਜੋਤੀ-ਜੋਤ ਸਮਾਉਣ ਦਾ ਸਮਾਂ ਤੱਕਦੇ ਹੋਇਆਂ ਲਾਹੌਰ ਵੱਲ ਤੁਰਨ ਤੋਂ ਪਹਿਲਾਂ ਹੀ ਗੁਰਗੱਦੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪ ਦਿੱਤੀ। ਆਖ਼ਰ ਨਿਰੰਤਰ ਪੰਜ ਦਿਨ ਭੁੱਖੇ-ਪਿਆਸੇ ਰੱਖ ਕੇ, ਤੱਤੀ ਤਵੀ ਉੱਪਰ ਬਿਠਾ ਕੇ, ਤਪਦੀ ਰੇਤ ਸਰੀਰ ਉੱਪਰ ਪਾ ਕੇ, ਗਰਮ ਪਾਣੀ ਵਿਚ ਉਬਾਲ ਕੇ ਤੇ ਫ਼ਿਰ ਦਰਿਆ ਰਾਵੀ ਦੇ ਠੰਢੇ ਪਾਣੀ ਵਿਚ ਡੁਬੋ ਕੇ, ਇੰਨੇ ਦਿਲ ਕੰਬਾਊ, ਅਸਹਿ ਤੇ ਅਕਹਿ ਤਸੀਹੇ ਦੇ ਕੇ ਗੁਰੂ ਜੀ ਨੂੰ 30 ਮਈ 1606 ਈਸਵੀ (ਜੇਠ ਸੁਦੀ ਚੌਥ ਸੰਮਤ 1663) ਨੂੰ ਸ਼ਹੀਦ ਕੀਤਾ ਗਿਆ ਜਿਨ੍ਹਾਂ ਨੂੰ ਪੜ੍ਹ-ਸੁਣ ਕੇ ਲੂੰ-ਕੰਡੇ ਖੜ੍ਹੇ ਹੋ ਜਾਂਦੇ ਹਨ। ਸਭਨਾਂ ਦੇ ਸਾਜਨ, ਸਗਲ ਸੰਗ ਪ੍ਰੇਮ ਕਰਨਹਾਰੇ, ਸਤਿਗੁਰੂ ਜੀ ਪੰਜ ਭੂਤਕ ਸਰੀਰ ਤਿਆਗ ਕੇ ਨਿਰੰਕਾਰ ਪਾਤਸ਼ਾਹ ਦੀ ਅਗੰਮੀ ਜੋਤ ਵਿਚ ਜਾ ਵਿਲੀਨ ਹੋਏ। ਇਸ ਸਥਾਨ ਤੇ ਆਲੀਸ਼ਾਨ ਗੁਰਦੁਆਰਾ ਡੇਰਾ ਸਾਹਿਬ ਬਣਿਆ ਹੋਇਆ ਹੈ। ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸ਼ਹਾਦਤ 399 ਸਾਲ ਬੀਤ ਜਾਣ ਤੇ ਅੱਜ ਵੀ ਵਿਸ਼ਵ ਭਰ ਵਿਚ ਸੂਰਜ ਵਾਂਗ ਚਮਕਦੀ ਹੋਈ, ਸਿੱਖ ਕੌਮ ਅਤੇ ਸਮੁੱਚੀ ਮਾਨਵਤਾ ਲਈ ਪਥਪ੍ਰਦਰਸ਼ਕ ਬਣੀ ਹੋਈ ਹੈ।

## ਪੰਜਾਬ ਰੇਡੀਓ, ਲੰਡਨ ਦੇ ਪ੍ਰੋਗਰਾਮ ਹੁਣ ਪੰਜਾਬ ਵਿਚ ਵੀ ਸੁਣੇ ਜਾ ਸਕਦੇ ਹਨ

ਲੰਡਨ ਤੋਂ 'ਪੰਜਾਬ ਰੇਡੀਓ' ਨਾਂ ਦਾ ਇਕ ਰੇਡੀਓ ਸਟੇਸ਼ਨ ਬੜੀ ਚੰਗੀ ਸੇਵਾ ਨਿਭਾ ਰਿਹਾ ਹੈ—ਖ਼ਾਸ ਤੌਰ ਤੇ ਗੁਰਮਤਿ ਸਿਧਾਂਤ ਦੀ ਵਿਆਖਿਆ ਦੇ ਮਾਮਲੇ ਵਿਚ। ਇਹ ਰੇਡੀਓ ਸਟੇਸ਼ਨ ਯੂਰਪੀ ਦੇਸ਼ਾਂ ਵਿਚ ਬਹੁਤ ਹਰਮਨ ਪਿਆਰਾ ਹੈ। ਹੁਣ ਚੰਗੀ ਖ਼ਬਰ ਆਈ ਹੈ ਕਿ ਪੰਜਾਬ ਰੇਡੀਓ ਦੇ ਪ੍ਰੋਗਰਾਮ ਪੰਜਾਬ ਵਿਚ ਵੀ ਸੁਣਾਈ ਦੇਣ ਲੱਗ ਪਏ ਹਨ। ਉਹਦੇ ਲਈ ਕੇਬਲ ਆਪ੍ਰੇਟਰ ਨੂੰ ਕਹਿਣਾ ਪੈਂਦਾ ਹੈ। ਉਹ ਕੇਬਲ ਨਾਲ ਰੇਡੀਓ ਸੈੱਟ ਦਾ ਕੁਨੈਕਸ਼ਨ ਵੀ ਲਗਾ ਦੇਂਦਾ ਹੈ ਤੇ ਫਿਰ 14 ਨੰਬਰ ਫ਼ਰੀਕੁਐਂਸੀ ਤੇ ਪੰਜਾਬ ਰੇਡੀਓ ਦੇ ਪ੍ਰੋਗਰਾਮ ਸੁਣਾਈ ਦੇਣ ਲੱਗਦੇ ਹਨ। ਦੁਆਬਾ ਇਲਾਕੇ ਵਿਚ ਕਈ ਲੋਕ ਇਹ ਪ੍ਰੋਗਰਾਮ ਸੁਣਦੇ ਵੀ ਦੱਸੇ ਗਏ ਹਨ। ਅਸੀਂ ਇਸ ਪ੍ਰਾਪਤੀ ਲਈ ਪੰਜਾਬ ਰੇਡੀਓ ਨੂੰ ਵਧਾਈ ਵੀ ਦੇਂਦੇ ਹਾਂ ਤੇ ਇਸ ਦੇ ਪ੍ਰਬੰਧਕਾਂ ਦਾ ਧੰਨਵਾਦ ਵੀ ਕਰਦੇ ਹਾਂ ਕਿ ਇਨ੍ਹਾਂ ਨੇ ਸੱਚ ਅਤੇ ਗੁਰਮਤਿ ਦੀ ਆਵਾਜ਼ ਨੂੰ ਏਨਾ ਸ਼ਕਤੀਸ਼ਾਲੀ ਬਣਾ ਦਿੱਤਾ ਹੈ ਕਿ ਇਹ ਲੰਡਨ ਤੋਂ ਬਰਾਡਕਾਸਟ ਹੋ ਕੇ ਪੰਜਾਬ ਵਿਚ ਵੀ ਸੁਣੀ ਜਾਣ ਲੱਗੀ ਹੈ।

ਇਹ ਚੈਨਲ (ਪੰਜਾਬ ਰੇਡੀਓ, ਲੰਡਨ) ਭਾਰਤ ਸਰਕਾਰ ਦੁਆਰਾ ਚਲਾਏ ਜਾ ਰਹੇ 'ਡਾਇਰੈਕਟ ਟੂ ਹੋਮ' (DTH) ਰਾਹੀਂ ਵੀ 12595 ਫ਼ੀਕੁਐਂਸੀ 40700 ਸਿੰਬਲ ਰੇਟ ਤੇ ਫ੍ਰੀ ਟੂ ਏਅਰ ਚਲਦਾ ਹੈ।

*(ਸਪੋਕਸਮੈਨ, ਫ਼ਰਵਰੀ 2005 'ਚੋਂ)*

1984, ਸਾਕਾ ਦਰਬਾਰ ਸਾਹਿਬ

# ਵਹਿਸ਼ਤ ਦਾ ਨੰਗਾ ਨਾਚ

ਸ: ਅਜਮੇਰ ਸਿੰਘ

ਭਾਰਤੀ ਫੌਜ ਵਲੋਂ ਅਕਾਲ ਤਖ਼ਤ ਉੱਤੇ ਕਬਜ਼ਾ ਜਮਾ ਲੈਣ ਨਾਲ ਲੜਾਈ ਲੜ ਰਹੇ ਜੁਝਾਰੂਆਂ ਦਾ ਆਖ਼ਰੀ ਮੋਰਚਾ ਨਸ਼ਟ ਹੋ ਚੁੱਕਾ ਸੀ। ਦਰਬਾਰ ਸਾਹਿਬ ਦੇ ਅਹਾਤੇ ਅੰਦਰਲੀਆਂ ਬਾਕੀ ਦੀਆਂ ਇਮਾਰਤਾਂ ਅੰਦਰ ਫੌਜ ਨੇ ਸਿੱਖ ਜੁਝਾਰੂਆਂ ਦੇ ਸਾਰੇ ਮੋਰਚੇ ਪਹਿਲਾਂ ਹੀ ਤਬਾਹ ਕਰ ਦਿੱਤੇ ਸਨ, ਜਿਵੇਂ ਕਿ ਅਜਿਹੀ ਲੜਾਈ ਤੋਂ ਬਾਅਦ ਅਕਸਰ ਹੁੰਦਾ ਹੈ, ਇੱਕਾ-ਦੁੱਕਾ ਜੁਝਾਰੂ ਸਿੰਘਾਂ ਦੇ, ਆਪਣੇ ਆਪ ਨੂੰ ਬਚਾਉਣ ਦੇ ਮੰਤਵ ਨਾਲ ਕੁਝ ਥਾਵਾਂ 'ਤੇ ਛੁਪੇ ਹੋਣ ਜਾਂ ਸਿੱਖ ਸੰਗਤਾਂ ਦੀ ਭੀੜ ਵਿਚ ਰਲ ਜਾਣ ਦੀ ਸੰਭਾਵਨਾ ਤੋਂ ਵੱਧ ਫੌਜ ਲਈ ਹੋਰ ਕਿਸੇ ਅਣਕਿਆਸੇ ਹਮਲੇ ਜਾਂ ਖ਼ਤਰੇ ਦੀ ਕੋਈ ਵਜ੍ਹਾ ਨਹੀਂ ਸੀ ਰਹਿ ਗਈ। ਨਿਰੋਲ ਫੌਜੀ ਅਰਥਾਂ ਵਿਚ ਲਿਆਂ, ਫੌਜ ਨੇ ਇਕ ਲੰਮੀ ਤੇ ਜੋਖਮ ਭਰੀ ਲੜਾਈ ਤੋਂ ਬਾਅਦ ਸਿੱਖ ਜੁਝਾਰੂਆਂ ਉੱਤੇ ਫਤਹਿ ਹਾਸਲ ਕਰ ਲਈ ਸੀ। ਜੁਝਾਰੂ ਸਿੰਘਾਂ ਦੀ ਪੂਰੀ ਦੀ ਪੂਰੀ ਲੀਡਰਸ਼ਿਪ, ਸਮੇਤ ਉਨ੍ਹਾਂ ਦੀ ਸਾਰੀ ਅਸਰਦਾਰ ਲੜਾਕੂ ਤਾਕਤ, ਦਾ ਸਫ਼ਾਇਆ ਹੋ ਚੁੱਕਾ ਸੀ। ਇਸ ਕਰਕੇ ਯੁੱਧ ਦੀ ਪ੍ਰਵਾਨਤ ਮਰਯਾਦਾ ਤੇ ਕੌਮਾਂਤਰੀ ਕਾਨੂੰਨਾਂ ਮੁਤਾਬਕ ਲੜਾਈ ਦਾ ਅੰਤ ਹੋ ਜਾਣ ਤੋਂ ਬਾਅਦ ਭਾਰਤੀ ਫੌਜ ਦਾ ਦਰਬਾਰ ਸਾਹਿਬ ਸਮੂਹ ਅੰਦਰ ਘਿਰੇ ਨਿਹੱਥੇ ਲੋਕਾਂ, ਜਿਨ੍ਹਾਂ ਦਾ ਇਸ ਹਥਿਆਰਬੰਦ ਟੱਕਰ ਦੇ ਨਾਲ ਕੋਈ ਸਿੱਧਾ ਸੰਬੰਧ ਨਹੀਂ ਸੀ, ਨਾਲ ਤਹਿਜ਼ੀਬ-ਯਾਫ਼ਤਾ ਢੰਗ ਨਾਲ ਪੇਸ਼ ਆਉਣਾ ਬਣਦਾ ਸੀ। ਉਹ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਸਕਦੀ ਸੀ, ਉਨ੍ਹਾਂ ਦੀਆਂ ਤਲਾਸ਼ੀਆਂ ਲੈ ਸਕਦੀ ਸੀ, ਸ਼ੱਕੀ ਵਿਅਕਤੀਆਂ ਦੀ ਲੋੜੀਂਦੀ ਤਹਿਕੀਕਾਤ ਤੇ ਤਫ਼ਤੀਸ਼ ਕਰ ਸਕਦੀ ਸੀ ਅਤੇ ਉਸ ਦੀਆਂ ਨਜ਼ਰਾਂ ਵਿਚ ਦੋਸ਼ੀ ਵਿਅਕਤੀਆਂ ਖਿਲਾਫ਼ ਮੁਕੱਦਮੇ ਦਾਇਰ ਕਰ ਸਕਦੀ ਸੀ ਤੇ ਉਨ੍ਹਾਂ ਨੂੰ ਜੇਲ੍ਹਾਂ ਅੰਦਰ ਡੱਕ ਸਕਦੀ ਸੀ। ਸਿੱਖ ਪੰਥ ਦੀਆਂ ਜਾਨਾਂ ਤੋਂ ਵੀ ਵੱਧ ਪਿਆਰੀਆਂ ਪਵਿੱਤਰ ਤੇ ਇਤਿਹਾਸਕ ਇਮਾਰਤਾਂ ਦਾ ਲੜਾਈ ਦੇ ਦੌਰਾਨ ਜੋ ਨੁਕਸਾਨ ਹੋਣਾ ਸੀ ਉਹ ਹੋ ਚੁੱਕਾ ਸੀ। ਜੰਗ ਖਤਮ ਹੋ ਜਾਣ ਤੋਂ ਬਾਅਦ ਇਨ੍ਹਾਂ ਇਮਾਰਤਾਂ ਨੂੰ ਜਾਂ ਇਨ੍ਹਾਂ ਦੇ ਕਿਸੇ ਵੀ ਹਿੱਸੇ ਨੂੰ ਹੋਰ ਨੁਕਸਾਨ ਪਹੁੰਚਾਉਣ ਦੀ ਕੋਈ ਵਜ੍ਹਾ ਨਹੀਂ ਸੀ ਬਣਦੀ।

ਪਰ 6 ਜੂਨ ਨੂੰ ਦੁਪਹਿਰ ਤੱਕ ਲੜਾਈ ਦੇ ਪੂਰੀ ਤਰ੍ਹਾਂ ਖ਼ਤਮ ਹੋ ਜਾਣ ਤੋਂ ਬਾਅਦ ਭਾਰਤੀ ਫੌਜ ਨੇ ਦਰਬਾਰ ਸਾਹਿਬ ਦੇ ਅਹਾਤੇ ਅੰਦਰ ਵਹਿਸ਼ਤ ਦਾ ਜੋ ਨੰਗਾ ਨਾਚ ਨੱਚਿਆ, ਉਸ ਤੋਂ ਇਹ ਨਿਰਣਾ ਕੱਢਣਾ ਔਖਾ ਨਹੀਂ ਕਿ ਹਿੰਦੂ ਹਾਕਮਾਂ ਦੀ ਲੜਾਈ ਉਨ੍ਹਾਂ ਨੂੰ ਸਿੱਧੇ ਮੱਥੇ ਚੁਣੌਤੀ ਦੇਣ ਵਾਲੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਉਸ ਦੇ ਜੁਝਾਰੂ ਸਮਰਥਕਾਂ ਨਾਲ ਹੀ ਨਹੀਂ ਸੀ। ਉਹ ਆਪਣੇ ਮਨਾਂ ਅੰਦਰ ਸਿੱਖ ਧਰਮ ਤੇ ਸਿੱਖ ਕੌਮ ਦੇ ਖਿਲਾਫ਼ ਕੋਈ ਬਹੁਤ ਹੀ ਗਹਿਰੀ ਤੇ ਚਿਰਾਂ ਪੁਰਾਣੀ ਖਾਰ ਛੁਪਾਈ ਬੈਠੇ ਸਨ ਅਤੇ ਆਪਣੀ ਇਹ ਵਿਹੁ ਲਾਉਣ ਲਈ ਉਹ ਕਿਸੇ ਢੁਕਵੇਂ ਮੌਕੇ ਤੇ ਬਹਾਨੇ ਦੀ ਤਲਾਸ਼ ਵਿਚ ਸਨ। ਨਹੀਂ ਤਾਂ ਕਈ ਗੱਲਾਂ ਦੀ ਉੱਕਾ ਹੀ ਕੋਈ ਸਮਝ ਨਹੀਂ ਆਉਂਦੀ। ਉਦਾਹਰਣ ਵਜੋਂ ਸਭ ਤੋਂ ਮੁੱਢਲੀ ਤੇ ਪਹਿਲੀ ਗੱਲ ਇਹ ਕਿ ਜਦ ਹਾਕਮਾਂ ਨੂੰ ਇਸ ਗੱਲ ਦਾ ਚੰਗਾ ਭਲਾ ਗਿਆਨ ਸੀ ਕਿ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ 'ਤੇ ਸਿੱਖ ਸੰਗਤਾਂ ਲਾਜ਼ਮੀ ਤੌਰ 'ਤੇ ਵੱਡੀ ਗਿਣਤੀ 'ਚ ਦਰਬਾਰ ਸਾਹਿਬ ਦੇ ਦਰਸ਼ਨ-ਇਸ਼ਨਾਨ ਕਰਨ ਲਈ ਆਉਂਦੀਆਂ ਹਨ ਤਾਂ ਫਿਰ ਉਨ੍ਹਾਂ ਦਰਬਾਰ ਸਾਹਿਬ ਉੱਤੇ ਫੌਜੀ ਹਮਲੇ ਲਈ ਇਹ ਪਵਿੱਤਰ ਦਿਹਾੜਾ ਹੀ ਕਿਉਂ ਚੁਣਿਆ? ਇਹ ਹਮਲਾ ਉਹ ਦੋ ਦਿਨ ਪਹਿਲਾਂ ਜਾਂ ਦੋ ਦਿਨ ਪੱਛੜ ਕੇ ਵੀ ਕਰ ਸਕਦੇ ਸਨ। ਇਸ ਵਿਚ ਕੋਈ ਵੀ ਅਮਲੀ ਮੁਸ਼ਕਲ ਨਹੀਂ ਸੀ। ਇਸ ਬਾਰੇ ਇਕ ਸਫ਼ਾਈ-ਨੁਮਾ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਸੰਤ ਲੌਂਗੋਵਾਲ ਨੇ 3 ਜੂਨ ਤੋਂ ਨਾਮਿਲਵਰਤਨ ਅੰਦੋਲਨ ਚਲਾਉਣ ਤੇ ਪੰਜਾਬ ਤੋਂ ਅਨਾਜ ਤੇ ਹੋਰਾਂ ਵਸਤਾਂ ਦੀ ਢੋਆ-ਢੁਆਈ ਠੱਪ ਕਰਨ ਦਾ ਐਲਾਨ ਕਰ ਰੱਖਿਆ ਹੋਇਆ ਸੀ, ਜਿਸ ਕਰਕੇ ਭਾਰਤ ਸਰਕਾਰ ਲਈ ਇਹ ਕਾਰਵਾਈ ਹੋਰ ਪਛੇਤੀ ਪਾਉਣੀ ਸੰਭਵ ਨਹੀਂ ਸੀ ਰਹਿ ਗਈ। ਪਹਿਲੀ ਗੱਲ ਤਾਂ ਸੰਤ ਲੌਂਗੋਵਾਲ ਦੇ ਇਸ ਸੱਦੇ ਦੇ ਅਸਲੀ ਅਰਥਾਂ ਤੇ ਇਸ ਦੀ ਭਾਵਨਾ ਨੂੰ ਬਹੁਤ ਹੀ ਵਿਗਾੜ ਕੇ ਪੇਸ਼ ਕੀਤਾ ਗਿਆ ਹੈ। ਕਿਸੇ ਵੀ ਹਿਸਾਬ ਨਾਲ ਇਸ ਸੱਦੇ ਦਾ ਇਹ ਅਰਥ ਕਦਾਚਿਤ ਨਹੀਂ ਸੀ ਬਣਦਾ ਕਿ 3 ਜੂਨ ਤੋਂ ਬਾਅਦ ਪੰਜਾਬ ਅੰਦਰ ਬਗਾਵਤ ਦੇ ਭਾਂਬੜ ਬਲ ਪੈਣੇ ਸਨ ਜਾਂ ਹੇਠਲੀ ਉੱਤੇ ਹੋ ਜਾਣੀ ਸੀ। ਜਿਸ ਨੂੰ ਅਕਾਲੀ ਲੀਡਰਸ਼ਿਪ ਦੀ ਰਾਜਸੀ ਵਿਚਾਰਧਾਰਾ ਤੇ ਉਸ ਦੀ ਉਸ ਮੌਕੇ ਦੀ ਮਨੋ-ਦਸ਼ਾ ਦਾ ਥੋੜ੍ਹਾ ਬਹੁਤਾ ਵੀ ਗਿਆਨ ਸੀ, ਉਹ ਇਹ ਸਮਝਣ ਵਿਚ ਉਕਾਈ ਨਹੀਂ ਸੀ ਕਰ ਸਕਦਾ ਕਿ ਸੰਤ ਲੌਂਗੋਵਾਲ ਦੁਆਰਾ ਅਤਿ ਦਰਜੇ ਦੀ ਰਾਜਨੀਤਿਕ ਮਜਬੂਰੀ ਵੱਸ ਦਿੱਤੇ ਗਏ ਇਸ ਸੱਦੇ ਦਾ ਇਕ ਸੰਕੇਤਕ ਕਾਰਵਾਈ ਤੋਂ ਵੱਧ ਹੋਰ ਕੋਈ ਅਰਥ ਤੇ ਮਹੱਤਵ ਨਹੀਂ ਸੀ। ਇੰਦਰਾ ਗਾਂਧੀ ਤੇ ਉਸ ਦੀ ਸਲਾਹਕਾਰ ਜੁੰਡਲੀ ਕੋਲੋਂ ਇਹ ਰਾਜਸੀ ਤੱਥ ਕਿਸੇ ਵੀ

ਤਰ੍ਹਾਂ ਗੁੱਝਾ ਨਹੀਂ ਸੀ। ਖ਼ੈਰ! ਜੇਕਰ ਦਲੀਲ ਦੀ ਖ਼ਾਤਰ ਇਹ ਗੱਲ ਮੰਨ ਵੀ ਲਈ ਜਾਵੇ ਤਾਂ ਵੀ ਫੌਜੀ ਕਾਰਵਾਈ ਦੋ ਦਿਨ ਅਗੇਤੀ ਸ਼ੁਰੂ ਕਰਨ ਵਿਚ ਕੀ ਮੁਸ਼ਕਿਲ ਸੀ? ਭਾਰਤ ਸਰਕਾਰ ਚਾਹੁੰਦੀ ਤਾਂ ਉਹ ਸੌਖ ਨਾਲ ਹੀ ਅਜਿਹਾ ਕਰ ਸਕਦੀ ਸੀ। ਭਾਰਤੀ ਹਾਕਮਾਂ ਵਲੋਂ, ਜਾਂ ਉਨ੍ਹਾਂ ਦੇ 'ਸਫ਼ਾਈ ਦੇ ਵਕੀਲਾਂ' ਵਲੋਂ, ਅੱਜ ਤੱਕ, ਇਸ ਭੇਦ-ਭਰੇ ਸੁਆਲ ਦਾ ਕੋਈ ਸੰਤੋਖਜਨਕ ਜੁਆਬ ਨਹੀਂ ਦਿੱਤਾ ਜਾ ਸਕਿਆ ਕਿ ਸਿੱਖ ਕੌਮ ਉੱਤੇ ਇਹ ਕਹਿਰ ਢਾਉਣ ਲਈ ਪੰਜਵੇਂ ਪਾਤਸ਼ਾਹ ਦੇ ਸ਼ਹੀਦੀ ਪੁਰਬ ਦਾ ਪਵਿੱਤਰ ਦਿਹਾੜਾ ਹੀ ਕਿਉਂ ਚੁਣਿਆ ਗਿਆ, ਕੋਈ ਹੋਰ ਬਦਲਵਾਂ ਦਿਨ ਕਿਉਂ ਨਹੀਂ?(ਇਸ ਸੰਬੰਧ ਵਿਚ ਆਮ ਪ੍ਰਚੱਲਤ ਇਹ ਅਫ਼ਵਾਹ ਕਿ, ਸੋਵੀਅਤ ਯੂਨੀਅਨ ਦੀ ਸਰਕਾਰੀ ਖ਼ੁਫ਼ੀਆ ਏਜੰਸੀ-ਕੇ. ਜੀ. ਬੀ.—ਨੇ ਇੰਦਰਾ ਗਾਂਧੀ ਨੂੰ ਪਾਕਿਸਤਾਨ ਦੀ ਭਾਰਤ ਉੱਤੇ ਹਮਲਾ ਕਰਨ ਦੀ 'ਗੁਪਤ ਯੋਜਨਾ' ਬਾਰੇ 'ਝੂਠੀ ਜਾਣਕਾਰੀ' ਦੇ ਕੇ ਉਸ ਨੂੰ ਦਰਬਾਰ ਸਾਹਿਬ ਉਤੇ ਕਾਹਲੀ ਨਾਲ ਹਮਲਾ ਕਰਨ ਲਈ ਉਕਸਾਇਆ, ਜਾਣ ਬੁੱਝ ਕੇ ਫੈਲਾਇਆ ਗਿਆ ਝੂਠ ਹੈ, ਜਿਸਦਾ ਪ੍ਰਤੱਖ ਉਦੇਸ਼ ਦਰਬਾਰ ਸਾਹਿਬ ਉਤੇ ਫੌਜੀ ਹਮਲੇ ਲਈ ਗ਼ਲਤ ਮੌਕਾ ਚੁਣਨ ਦੇ ਕਰਮ ਨੂੰ ਵਾਜਬ ਠਹਿਰਾਉਣਾ ਹੈ।)

ਕੁਝ ਵੀ ਹੋਵੇ, 6 ਜੂਨ ਦੀ ਦੁਪਹਿਰ ਤੱਕ ਸਿੱਖ ਜੁਝਾਰੂਆਂ ਦੀ ਲੜਾਕੂ ਸ਼ਕਤੀ ਨੂੰ ਪੂਰੀ ਤਰ੍ਹਾਂ ਨਕਾਰਾ ਕਰ ਦੇਣ ਤੋਂ ਬਾਅਦ ਭਾਰਤੀ ਫੌਜ ਨੇ ਦਰਬਾਰ ਸਾਹਿਬ ਦੇ ਅਹਾਤੇ ਅੰਦਰ ਘਿਰੇ ਨਿਹੱਥੇ ਤੇ ਨਿਰਦੋਸ਼ ਸਿੱਖਾਂ ਉਤੇ ਜਿਵੇਂ ਆਪਣਾ ਗੁੱਸਾ ਕੱਢਿਆ, ਉਸ ਨਾਲ ਭਾਰਤ ਦੇ ਹਿੰਦੂ ਹਾਕਮਾਂ ਦੀ ਸਿੱਖ ਦੁਸ਼ਮਣੀ ਤੇ ਭਾਰਤੀ ਰਾਜ ਦੀ ਫਿਰਕੂ-ਫ਼ਾਸ਼ੀ ਖਸਲਤ ਨੰਗੇ ਰੂਪ ਵਿਚ ਪ੍ਰਗਟ ਹੋ ਗਈ। ਫੌਜ ਨੇ ਲੜਾਈ ਵਲੋਂ ਵਿਹਲੇ ਹੁੰਦਿਆਂ ਹੀ ਦਰਬਾਰ ਸਾਹਿਬ ਸਮੂਹ ਅੰਦਰ ਇਕ ਵਿਆਪਕ ਤਲਾਸ਼ੀ ਮੁਹਿੰਮ ਸ਼ੁਰੂ ਕਰ ਦਿੱਤੀ। ਗੁਰੂ ਰਾਮਦਾਸ ਸਰਾਂ, ਗੁਰੂ ਨਾਨਕ ਨਿਵਾਸ, ਅਕਾਲ ਰੈਸਟ ਹਾਊਸ, ਤੇਜਾ ਸਿੰਘ ਸਮੁੰਦਰੀ ਹਾਲ, ਪਰਕਰਮਾ ਅੰਦਰਲੀ ਹਰ ਨੁੱਕਰ ਅਤੇ ਅਕਾਲ ਤਖ਼ਤ ਤੇ ਘੰਟਾ ਘਰ ਵਾਲੇ ਪਾਸੇ ਦੇ ਪਰਕਰਮਾ ਉੱਪਰਲੇ ਸਾਰੇ ਰਿਹਾਇਸ਼ੀ ਮਕਾਨਾਂ ਵਿਚੋਂ ਹਰ ਜਿਊਂਦੇ ਜੀਅ ਨੂੰ ਹੱਥ ਖੜ੍ਹੇ ਕਰਵਾ ਕੇ ਬਾਹਰ ਕੱਢ ਲਿਆਂਦਾ ਗਿਆ। ਜਿਸ ਨੂੰ ਜੀਅ ਕੀਤਾ ਗੋਲੀ ਮਾਰ ਦਿੱਤੀ ਗਈ। ਜਿਸ ਦੇ ਜੀਅ ਕੀਤਾ ਸੰਗੀਨ ਖੋਭ ਦਿੱਤੀ ਗਈ। ਨਿਰਦੋਸ਼ ਤੇ ਦੋਸ਼ੀ ਵਿਚ ਕੋਈ ਨਿਖੇੜਾ ਨਹੀਂ ਕੀਤਾ ਗਿਆ। ਨਾ ਕਿਸੇ ਦੀ ਉਮਰ ਦਾ ਲਿਹਾਜ਼ ਕੀਤਾ। ਨਾ ਲਿੰਗ-ਜ਼ਾਤ ਦਾ ਹੀ ਕੋਈ ਖਿਆਲ ਰੱਖਿਆ ਗਿਆ। ਬੱਚੇ, ਬੁੱਢੇ, ਮਰਦ, ਔਰਤ ਨਾਲ ਇਕ ਵਢਿਉਂ ਇਕੋ ਜਿਹਾ ਵਹਿਸ਼ੀ ਸਲੂਕ ਕੀਤਾ ਗਿਆ। ਬਹੁਤਿਆਂ ਨੂੰ ਪੁੱਠੀਆਂ ਮੁਸ਼ਕਾਂ ਦੇ ਕੇ ਘੰਟਿਆਂ ਬੱਧੀ ਭੁਖਣਭਾਣੇ ਧੁੱਪੇ ਸੁੱਕਣੇ ਪਾਈ ਰੱਖਿਆ। ਜਿਸ ਦੇ ਜਦ ਜੀਅ ਕੀਤਾ ਠੁੱਡਾ ਮਾਰ ਦਿੱਤਾ। ਜਦ ਜੀਅ ਕੀਤਾ ਗਾਲ੍ਹ ਕੱਢ ਮਾਰੀ। ਸਿੱਖੀ ਚਿੰਨ੍ਹਾਂ ਦਾ ਨਿਰਾਦਰ ਕਰਨਾ ਹਿੰਦੂ ਫੌਜੀਆਂ ਦਾ ਆਮ ਸ਼ੁਗਲ ਬਣਿਆ ਹੋਇਆ ਸੀ। ਦਰਬਾਰ ਸਾਹਿਬ ਦੇ ਅਹਾਤੇ ਅੰਦਰ ਜਗ੍ਹਾ-ਜਗ੍ਹਾ ਬੀੜੀਆਂ ਪੀਂਦੇ ਫੌਜੀ ਆਮ ਦੇਖੇ ਗਏ। ਕਿਸੇ ਨੇ ਰਤਾ ਵੀ ਹੀਲ-ਹੁੱਜਤ ਕੀਤੀ ਤਾਂ ਉਸ ਨੂੰ ਖੜ੍ਹੇ ਪੈਰ ਗੋਲੀ ਮਾਰ ਦਿੱਤੀ ਗਈ। ਕਮਰਿਆਂ ਅੰਦਰ ਅੰਨ੍ਹੇਵਾਹ ਹੱਥ-ਗੋਲੇ ਸੁੱਟ ਕੇ ਨਿਰਦੋਸ਼ ਜੀਆਂ ਦੇ ਚੀਥੜੇ ਉਡਾ ਦਿੱਤੇ ਗਏ। ਅੰਦਰ ਘਿਰੇ ਲੋਕਾਂ ਨੂੰ ਤਿੰਨ ਦਿਨਾਂ ਤੋਂ ਪਾਣੀ ਦੀ ਇਕ ਘੁੱਟ ਵੀ ਨਸੀਬ ਨਹੀਂ ਸੀ ਹੋਈ। ਜੇਕਰ ਪਿਆਸ ਨਾਲ ਤੜਫਦੇ ਕਿਸੇ ਜੀਅ ਨੇ ਫੌਜੀਆਂ ਨੂੰ ਰੱਬ ਦੇ ਬੰਦੇ ਸਮਝ ਕੇ ਉਨ੍ਹਾਂ ਕੋਲੋਂ ਪਾਣੀ ਦਾ ਘੁੱਟ ਮੰਗਣ ਦੀ 'ਗੁਸਤਾਖ਼ੀ' ਕਰ ਲਈ ਤਾਂ ਉਸ ਉਤੇ ਅਤਿ ਨਿਰਦਈਪੁਣੇ ਨਾਲ ਫਿਰਕੂ ਮਿਹਣਿਆਂ ਦੀ ਬੁਛਾੜ ਕੀਤੀ ਗਈ। ਲਾਚਾਰ ਮਾਵਾਂ ਪਿਆਸ ਨਾਲ ਵਿਲਕਦੀਆਂ ਮਾਸੂਮ ਜਿੰਦਾਂ ਦੇ ਸੁੱਕੇ ਖੁਸ਼ਕ ਬੁੱਲ੍ਹਾਂ ਨੂੰ ਲਹੂ-ਲਿਬੜੇ ਚਿੱਕੜ ਦੀਆਂ ਬੂੰਦਾਂ ਛੁਹਾਉਣ ਲਈ ਮਜਬੂਰ ਹੋ ਉਠੀਆਂ। ਗੁਰੂ ਰਾਮਦਾਸ ਸਰਾਂ ਦੇ ਇਕ ਕਮਰੇ (ਹਾਲ ਕਮਰਾ ਨੰਬਰ 5) ਵਿਚ ਤੂੜੇ 35 ਜੀਆਂ ਦੇ, ਜਿਨ੍ਹਾਂ ਵਿਚ ਬੱਚੇ ਤੇ ਬਜ਼ੁਰਗ ਵੀ ਸਨ, ਗਰਮੀ ਤੇ ਪਿਆਸ ਨਾਲ ਤੜਫ਼ਦਿਆਂ ਪ੍ਰਾਣ ਨਿਕਲ ਗਏ। ਲੱਖ ਹਾਲ ਪਾਹਰਿਆ ਕਰਨ ਦੇ ਬਾਵਜੂਦ 'ਦੇਸ਼ ਦੇ ਰਾਖਿਆਂ' ਨੇ ਉਨ੍ਹਾਂ ਉਤੇ ਤਰਸ ਨਾ ਕੀਤਾ। ਉਨ੍ਹਾਂ ਦੀਆਂ ਲੱਖਾਂ ਵਿਲਕਣੀਆਂ ਦੇ ਬਾਵਜੂਦ ਕਿਸੇ ਨੇ ਵੀ ਉਨ੍ਹਾਂ ਦਾ ਬਾਹਰੋਂ ਬੰਦ ਕੀਤਾ ਦਰਵਾਜ਼ਾ ਖੋਹਲਣ ਦੀ ਦਿਆਲਤਾ ਨਾ ਦਿਖਾਈ। ਬਾਅਦ ਵਿਚ ਬਹੁਤ ਸਾਰੇ ਚਸ਼ਮਦੀਦ ਗਵਾਹਾਂ ਨੇ ਮੌਕੇ ਦੀ ਸਥਿਤੀ ਦਾ ਵਰਨਣ ਕਰਦਿਆਂ ਕੁਝ ਬਹੁਤ ਹੀ ਹੌਲਨਾਕ ਪ੍ਰਸੰਗ ਬਿਆਨ ਕੀਤੇ ਕਿ ਕਿਵੇਂ ਇਕ ਫੌਜੀ ਜਵਾਨ ਨੇ ਦੁੱਧ ਚੁੰਘਦੇ ਬੱਚੇ ਨੂੰ ਮਾਂ ਦੀ ਬੁੱਕਲ ਵਿਚੋਂ ਖੋਹ ਕੇ ਕੰਧ ਨਾਲ ਪਟਕਾ ਕੇ ਮਾਰ ਦਿੱਤਾ। ਇਕ ਹੋਰ ਅੱਖੀਂ ਦੇਖੀ ਹੈਵਾਨੀਅਤ : "6 ਜੂਨ ਸਵੇਰੇ 6 ਕੁ ਵਜੇ ਦਾ ਵਕਤ ਹੋਵੇਗਾ। ਇਕ 26-27 ਸਾਲ ਦੀ ਔਰਤ ਭਾਰਤੀ ਫੌਜ ਦੀ 'ਬਹਾਦਰੀ' ਦਾ ਸ਼ਿਕਾਰ ਹੋ ਕੇ ਸ਼ਹੀਦ ਹੋ ਚੁੱਕੀ ਸੀ। ਉਸ ਦਾ ਡੇਢ ਕੁ ਸਾਲ ਦਾ ਬੱਚਾ ਅਜੇ ਵੀ ਉਸਦੀ ਛਾਤੀ ਉਤੇ ਪਿਆ ਸੀ। ਫੌਜੀ ਲਾਸ਼ਾਂ ਦੇ ਵਿਚੋਂ ਦੀ ਲੰਘਣ ਲਈ ਰਸਤਾ ਬਣਾ ਰਹੇ ਸਨ। ਜਦੋਂ ਇਕ ਫੌਜੀ ਨੇ ਉਸ ਔਰਤ ਦੀ ਲੱਤ ਫੜ ਕੇ ਘੜੀਸੀ ਤਾਂ ਬੱਚਾ ਇਕ ਪਾਸੇ ਨੂੰ ਲੁੜਕ ਗਿਆ। ਇਕ ਹੋਰ ਫੌਜੀ ਆਇਆ ਤੇ ਉਸ ਨੇ ਡੇਢ ਸਾਲ ਦੇ ਬੱਚੇ ਨੂੰ ਲੱਤੋਂ ਫੜ ਕੇ ਇਸ ਤਰ੍ਹਾਂ ਲਾਸ਼ਾਂ ਦੇ ਢੇਰ 'ਤੇ ਸੁੱਟ ਦਿੱਤਾ ਜਿਵੇਂ ਕਿਸੇ ਮਰੇ ਚੂਹੇ ਜਾਂ ਕਤੂਰੇ ਨੂੰ ਸੁੱਟੀਦਾ ਹੈ।"

ਮਨੁੱਖੀ ਹੱਕਾਂ ਦੀ ਰਾਖੀ ਲਈ ਨਿਧੜਕ ਆਵਾਜ਼ ਬੁਲੰਦ ਕਰਨ ਵਾਲੀ ਸਿਟੀਜ਼ਨਜ਼ ਫਾਰ ਡੈਮੋਕਰੇਸੀ ਨਾਂ ਦੀ ਇਕ ਲੋਕ-ਹਿਤੂ ਜਥੇਬੰਦੀ ਨੇ ਦਰਬਾਰ ਸਾਹਿਬ ਅੰਦਰ ਫੌਜ ਦੁਆਰਾ ਢਾਹੇ ਅਣਮਨੁੱਖੀ ਜ਼ੁਲਮਾਂ ਦਾ ਇਕ ਕੱਚਾ ਚਿੱਠਾ ਤਿਆਰ ਕੀਤਾ ਅਤੇ ਇਸ ਨੂੰ 'ਰਿਪੋਰਟ ਟੂ ਦਾ ਨੇਸ਼ਨ' ਦੇ ਅਨੁਵਾਨ ਹੇਠ ਛਾਪ ਕੇ ਵੱਡੀ ਪੱਧਰ 'ਤੇ

ਵੰਡਿਆ (ਕੇਂਦਰ ਸਰਕਾਰ ਨੇ ਇਸ 'ਚਿੱਠੇ' ਉਤੇ ਫੌਰਨ ਪਾਬੰਦੀ ਲਾ ਦਿੱਤੀ)।ਅਕਾਲ ਰੈਸਟ ਹਾਊਸ ਦੇ ਇਕ ਸੇਵਾਦਾਰ (ਪ੍ਰਿਥੀਪਾਲ ਸਿੰਘ) ਨੇ ਇਸ ਜਥੇਬੰਦੀ ਕੋਲ ਆਪਣੀ ਹੱਡਬੀਤੀ ਇੰਝ ਬਿਆਨ ਕੀਤੀ : "6 ਜੂਨ ਨੂੰ ਸਵੇਰ ਦੇ ਦੋ ਵਜੇ ਫੌਜ ਵਾਲੇ ਅਕਾਲ ਰੈਸਟ ਹਾਊਸ ਅੰਦਰ ਪਹੁੰਚੇ। ਉਨ੍ਹਾਂ ਮੇਰੇ ਸਾਰੇ ਵਸਤਰ ਪਾੜ ਸੁੱਟੇ। ਮੈਨੂੰ ਅਲਫ਼ ਨੰਗਾ ਕਰ ਦਿੱਤਾ ਗਿਆ। ਮੇਰੇ ਗਾਤਰੇ ਪਾਈ ਕਿਰਪਾਨ ਖੋਹ ਲਈ। ਮੇਰਾ ਸਿਰ ਵਾਲਾ ਪਟਕਾ ਖੋਲ੍ਹ ਕੇ ਮੇਰੇ ਹੱਥ ਪਿੱਛੇ ਕਰਕੇ ਬੰਨ੍ਹ ਦਿੱਤੇ। ਉਨ੍ਹਾਂ ਮੈਨੂੰ ਵਾਲਾਂ ਤੋਂ ਫੜ ਲਿਆ ਅਤੇ ਹੋਰ ਪੰਜਾਂ ਜਣਿਆਂ, ਜੋ ਸਾਰੇ ਦੇ ਸਾਰੇ ਯਾਤਰੂ ਸਨ, ਦੇ ਨਾਲ ਸਾਨੂੰ ਪਾਣੀ ਵਾਲੀ ਢੱਠ ਚੁੱਕੀ ਟੈਂਕੀ ਦੇ ਮਲਬੇ ਕੋਲ ਲਿਜਾ ਕੇ ਇਕ ਲਾਈਨ 'ਚ ਖੜ੍ਹਾ ਕਰ ਦਿੱਤਾ ਗਿਆ। ਕੋਈ ਘੰਟਾ ਭਰ ਸਾਨੂੰ ਨੰਗ-ਮੁਨੰਗਿਆਂ ਨੂੰ ਉਸੇ ਦਸ਼ਾ 'ਚ ਖੜ੍ਹੇ ਕਰੀ ਰੱਖਿਆ। ਸਾਨੂੰ ਕਿਹਾ ਗਿਆ 'ਹਿਲਣਾ ਮੱਤ, ਨਹੀਂ ਤਾਂ ਗੋਲੀ ਮਾਰ ਦਿੱਤੀ ਜਾਵੇਗੀ।' ਉਹ ਸਾਨੂੰ ਰਾਈਫਲਾਂ ਦੇ ਬੱਟਾਂ ਨਾਲ ਕੁਟਦੇ ਰਹੇ। ਫਿਰ ਇਕ ਮੇਜਰ ਆਇਆ ਤੇ ਉਸ ਨੇ ਫੌਜੀ ਜਵਾਨ ਨੂੰ ਹੁਕਮ ਦਿੱਤਾ, 'ਇਨ ਕੋ ਗੋਲੀ ਮਾਰ ਦੋ।' ਫਿਰ ਉਹ ਸਾਡੇ ਉਤੇ ਇਸ ਤਰ੍ਹਾਂ ਚਿਲਾਏ, 'ਆਪ ਭਿੰਡਰਾਂਵਾਲੇ ਕੇ ਚੇਲੇ ਹੋ ਨਾ ? ਖਾਲਿਸਤਾਨ ਲੇਨਾ ਹੈ ? ਅਸੀਂ ਛੇ ਜਣੇ ਮੇਜਰ ਦੇ ਸਾਹਮਣੇ ਲਾਈਨ ਵਿਚ ਖੜ੍ਹੇ ਸਾਂ ਜਦ ਇਕ ਜਵਾਨ ਨੇ ਇਕ ਪਾਸਿਉਂ ਗੋਲੀ ਮਾਰਨੀ ਸ਼ੁਰੂ ਕਰ ਦਿੱਤੀ। ਚਾਰ ਜਣਿਆਂ ਨੂੰ ਥਾਏਂ ਢੇਰੀ ਕਰ ਦਿੱਤਾ ਗਿਆ। ਹਰ ਇਕ ਦੇ, ਐਨ ਨੇੜੇ ਤੋਂ, ਤਿੰਨ-ਤਿੰਨ ਗੋਲੀਆਂ ਮਾਰੀਆਂ ਗਈਆਂ। ਮੇਰੀ ਵਾਰੀ ਆਉਣ ਹੀ ਵਾਲੀ ਸੀ ਕਿ ਇਕ ਸਿੱਖ ਅਫਸਰ ਬਹੁੜ ਪਿਆ ਅਤੇ ਉਸਨੇ ਆਉਂਦਿਆਂ ਹੀ ਹੁਕਮ ਦਿੱਤਾ 'ਗੋਲੀ ਮਾਰਨੀ ਬੰਦ ਕਰੋ।' ਇਸ ਤਰ੍ਹਾਂ ਕਰਕੇ ਮੇਰੀ ਜਾਨ ਬਚ ਗਈ। ਉਨ੍ਹਾਂ ਸਿੱਖ ਅਫਸਰ ਨੂੰ ਝੂਠ ਹੀ ਕਹਿ ਦਿੱਤਾ ਕਿ ਇਨ੍ਹਾਂ ਕੋਲੋਂ ਅਸਲਾ ਫੜਿਆ ਗਿਆ ਹੈ। ਇਸ 'ਤੇ ਉਸ ਨੇ ਸਾਨੂੰ ਇਕ ਕਮਰੇ 'ਚ ਬੰਦ ਕਰਨ ਦਾ ਹੁਕਮ ਦੇ ਦਿੱਤਾ। ਸਾਨੂੰ ਦੋ ਜਣਿਆਂ ਨੂੰ ਗੁਰੂ ਰਾਮਦਾਸ ਸਰਾਂ ਦੇ ਇਕ ਕਮਰੇ ਵਿਚ ਡੱਕ ਦਿੱਤਾ ਗਿਆ। ਅਗਲੇ ਦਿਨ ਸਵੇਰੇ 7-8 ਵਜੇ ਜਾ ਕੇ ਕਮਰੇ ਦਾ ਦਰਵਾਜ਼ਾ ਖੁਲ੍ਹਾ। ਅਸੀਂ ਸਾਰਾ ਸਮਾਂ ਤਿਹਾਏ ਮਰਦੇ ਰਹੇ। ਫਰਸ਼ ਉੱਤੇ ਲਹੂ ਹੀ ਲਹੂ ਸੀ।"

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ: ਭਾਨ ਸਿੰਘ ਨੇ ਦੱਸਿਆ : "6 ਜੂਨ ਦੀ ਸਵੇਰ ਨੂੰ ਜਦ ਸੈਂਕੜੇ ਲੋਕ ਮਾਰੇ ਜਾ ਚੁੱਕੇ ਜਾਂ ਜ਼ਖ਼ਮੀ ਹੋ ਗਏ ਸਨ ਤਾਂ ਚਾਰੇ ਪਾਸੇ ਜ਼ਖ਼ਮੀਆਂ ਦੀਆਂ ਚੀਕਾਂ ਸੁਣਾਈ ਦੇ ਰਹੀਆਂ ਸਨ। ਪਰ ਉਨ੍ਹਾਂ ਦੀ ਮਲ੍ਹਮ ਪੱਟੀ ਕਰਨ ਦਾ ਕੋਈ ਇੰਤਜ਼ਾਮ ਨਹੀਂ ਸੀ। ਕੰਪਲੈਕਸ ਦੇ ਅੰਦਰ ਰੈਡ ਕਰਾਸ ਦਾ ਕੋਈ ਵੀ ਬੰਦਾ ਨਹੀਂ ਸੀ। 18 ਤੋਂ 22 ਸਾਲ ਦੇ ਬਹੁਤ ਸਾਰੇ ਨੌਜੁਆਨਾਂ ਨੂੰ ਗੋਲੀਆਂ ਮਾਰ ਦਿੱਤੀਆਂ ਗਈਆਂ। ਇਸੇ ਤਰ੍ਹਾਂ ਕੁਝ ਔਰਤਾਂ ਨੂੰ ਵੀ। ਇਕ ਔਰਤ ਨੇ ਆਪਣੀ ਗੋਦੀ 'ਚ ਥੋੜ੍ਹੇ ਕੁ ਮਹੀਨਿਆਂ ਦਾ ਬਾਲ ਚੁਕਿਆ ਹੋਇਆ ਸੀ ਤੇ ਉਹ ਸਾਹਮਣੇ ਆਪਣੇ ਮਰੇ ਹੋਏ ਪਤੀ ਵੱਲ ਤੱਕ ਰਹੀ ਸੀ। ਮਾਸੂਮ ਬਾਲ ਵੀ ਫੌਜ ਦੀ ਗੋਲੀ ਨਾਲ ਮਰ ਚੁੱਕਿਆ ਹੋਇਆ ਸੀ। ਜਦ ਉਸ ਔਰਤ ਨੇ ਆਪਣੇ ਮੋਏ ਹੋਏ ਬਾਲ ਨੂੰ ਆਪਣੇ ਪਤੀ ਦੀ ਲਾਸ਼ ਦੇ ਨਾਲ ਲਿਟਾ ਦਿੱਤਾ ਤਾਂ ਇਹ ਦ੍ਰਿਸ਼ ਦੇਖ ਕੇ ਮਨ ਕੁਰਲਾ ਉਠਿਆ। ਬਹੁਤ ਸਾਰੇ ਲੋਕ ਪਾਣੀ ਲਈ ਦੁਹਾਈਆਂ ਦੇ ਰਹੇ ਸਨ ਪਰ ਕਿਸੇ ਨੇ ਉਨ੍ਹਾਂ ਨੂੰ ਪਾਣੀ ਦੀ ਬੂੰਦ ਤੱਕ ਨਾ ਦਿੱਤੀ। ਕੁਝ ਨੂੰ ਨਾਲੀਆਂ ਵਿਚੋਂ, ਜਿਥੇ ਲਾਸ਼ਾਂ ਹੀ ਲਾਸ਼ਾਂ ਪਈਆਂ ਸਨ, ਚੂਲੀਆਂ ਭਰ ਕੇ ਪਿਆਸ ਬੁਝਾਉਣੀ ਪਈ। ਲਹੂ ਰਲਿਆ ਹੋਣ ਕਰਕੇ ਉਸ ਪਾਣੀ ਦਾ ਰੰਗ ਲਾਲ ਹੋ ਚੁੱਕਿਆ ਸੀ। ਜ਼ਖ਼ਮੀ ਜਿਸ ਢੰਗ ਨਾਲ ਆਪਣੀ ਪਾਣੀ ਦੀ ਪਿਆਸ ਬੁਝਾ ਰਹੇ ਸਨ, ਉਹ ਬੜਾ ਹੀ ਭਿਆਨਕ ਦ੍ਰਿਸ਼ ਸੀ ਜਿਸ ਨੂੰ ਸਹਿਣ ਨਹੀਂ ਸੀ ਕੀਤਾ ਜਾ ਸਕਦਾ। ਫੌਜ ਦੇ ਲੋਕ ਉਥੇ ਹੀ ਘੁੰਮ ਰਹੇ ਸਨ ਪਰ ਉਨ੍ਹਾਂ ਨੂੰ ਜ਼ਖ਼ਮੀਆਂ ਨਾਲ ਕੋਈ ਹਮਦਰਦੀ ਨਹੀਂ ਸੀ। ਜੋ ਗ੍ਰਿਫ਼ਤਾਰ ਕਰ ਲਏ ਗਏ ਉਨ੍ਹਾਂ ਨੂੰ ਪਾਣੀ ਜਾਂ ਭੋਜਨ ਜਾਂ ਅਜਿਹਾ ਕੁਝ ਵੀ ਨਹੀਂ ਦਿੱਤਾ ਗਿਆ। ਤੇੜ ਪਏ ਕਛਹਿਰਿਆਂ ਨੂੰ ਛੱਡ ਕੇ, ਉਨ੍ਹਾਂ ਦੇ ਸਾਰੇ ਵਸਤਰ ਉਤਾਰ ਲਏ ਗਏ ਸਨ। ਉਨ੍ਹਾਂ ਦੀਆਂ ਪੱਗਾਂ, ਕਮੀਜ਼ਾਂ ਵਗੈਰਾ ਦੀਆਂ ਗੱਠੜੀਆਂ ਬੰਨ੍ਹ ਦਿੱਤੀਆਂ ਗਈਆਂ। ਉਨ੍ਹਾਂ ਨਾਲ ਇਸ ਤਰ੍ਹਾਂ ਵਹਿਸ਼ੀ ਢੰਗ ਨਾਲ ਨਿਪਟਿਆ ਜਾ ਰਿਹਾ ਸੀ ਜਿਵੇਂ ਉਹ ਉਸੇ ਹੀ ਭਾਰਤ ਦੇ ਨਾਗਰਿਕ ਨਾ ਹੋਣ ਜਿਸ ਦੇ ਫੌਜੀ ਸਨ।"

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਕਰਮਚਾਰੀ ਦੀ ਕਾਲਜ ਪੜ੍ਹਦੀ ਬੇਟੀ ਨੇ ਆਪਣੀ ਵਿਥਿਆ ਇਉਂ ਬਿਆਨ ਕੀਤੀ : "ਅਸੀਂ 27-28 ਲੋਕ ਸਾਂ। ਇਨ੍ਹਾਂ 'ਚੋਂ ਪੰਜ ਔਰਤਾਂ ਸਨ, ਕੁਝ ਬਜ਼ੁਰਗ ਸਨ ਤੇ ਬਾਕੀ ਨੌਜਵਾਨ ਲੜਕੇ ਸਨ। ਉਨ੍ਹਾਂ ਨੇ ਮਰਦਾਂ 'ਚੋਂ ਚਾਰ ਮੁੰਡਿਆਂ ਨੂੰ ਅਲੱਗ ਛਾਂਟ ਲਿਆ ਅਤੇ ਉਨ੍ਹਾਂ ਦੀਆਂ ਪੱਗਾਂ ਲਾਹ ਕੇ ਉਨ੍ਹਾਂ ਦੇ ਪਿੱਛੇ ਕਰਕੇ ਨੂੜ ਲਏ ਗਏ। ਫਿਰ ਫੌਜ ਵਾਲਿਆਂ ਨੇ ਉਨ੍ਹਾਂ ਮੁੰਡਿਆਂ ਨੂੰ ਆਪਣੀਆਂ ਬੰਦੂਕਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ। ਉਹ ਉਨ੍ਹਾਂ ਨੂੰ ਕਹਿ ਰਹੇ ਸਨ 'ਤੁਸੀਂ ਆਤੰਕਵਾਦੀ ਹੋ।' ਉਹ ਉਦੋਂ ਤੱਕ ਕੁਟਦੇ ਮਾਰਦੇ ਰਹੇ ਜਦ ਤੱਕ ਮੁੰਡੇ ਲਹੂ-ਲੁਹਾਣ ਹੋ ਕੇ ਧਰਤੀ 'ਤੇ ਡਿੱਗ ਨਹੀਂ ਪਏ। ਇਨ੍ਹਾਂ ਮੁੰਡਿਆਂ ਨੂੰ ਮੇਰੀਆਂ ਅੱਖਾਂ ਦੇ ਸਾਹਮਣੇ ਗੋਲੀਆਂ ਮਾਰ ਦਿੱਤੀਆਂ ਗਈਆਂ। ਉਹ ਪੂਰੀ ਤਰ੍ਹਾਂ ਨਿਰਦੋਸ਼ ਨਜ਼ਰ ਆਉਂਦੇ ਸਨ। ਉਨ੍ਹਾਂ ਵਿਚਾਰਿਆਂ ਨੂੰ ਤਾਂ ਇਹ ਪਤਾ ਵੀ ਨਹੀਂ ਹੋਣਾ ਕਿ ਬੰਦੂਕ ਚਲਾਈਦੀ ਕਿਵੇਂ ਹੈ। ਨਾ ਇਹ ਪਤਾ ਹੋਣਾ ਕਿ 'ਆਤੰਕਵਾਦ' ਕਿਸ ਬਲਾ ਦਾ ਨਾਂ ਹੈ। ਉਹ 18 ਤੋਂ 20 ਸਾਲ ਦੀ ਉਮਰ ਦੇ ਸਨ। ਮੈਂ ਨਹੀਂ ਜਾਣਦੀ ਉਹ ਕੌਣ ਸਨ। ਹੋਣੀ ਨੇ ਸਾਨੂੰ ਇਕੱਠਿਆਂ ਕਰ ਦਿੱਤਾ ਸੀ। ਮੈਨੂੰ ਜਦ ਵੀ ਉਹ ਝਾਕੀ ਚੇਤੇ ਆਉਂਦੀ ਹੈ ਤਾਂ ਮੇਰਾ ਕਲੇਜਾ ਮੂੰਹ ਨੂੰ ਆ ਜਾਂਦਾ ਹੈ।"

ਅਜਿਹੇ ਸੈਂਕੜੇ ਦਰਦਨਾਕ ਕਿੱਸੇ ਸੁਣਨ ਤੋਂ ਬਾਅਦ ਸਿਟੀਜ਼ਨਜ਼ ਫਾਰ

ਡੈਮੋਕਰੇਸੀ ਨੂੰ ਆਪਣੀ ਰਿਪੋਰਟ ਅੰਦਰ ਇਹ ਖਰਵ੍ਹਾ ਫਤਵਾ ਦੇਣ ਲਈ ਮਜਬੂਰ ਹੋਣਾ ਪੈ ਗਿਆ ਕਿ **"ਇਹ ਆਜ਼ਾਦ ਹਿੰਦੁਸਤਾਨ ਦਾ ਜਲ੍ਹਿਆਂਵਾਲਾ ਬਾਗ਼ ਸੀ, ਜਿਸਨੇ ਮੌਤਾਂ ਦੀ ਗਿਣਤੀ ਤੇ ਮਾਰਨ ਤੇ ਢੰਗ-ਤਰੀਕਿਆਂ ਪੱਖੋਂ ਅੰਗ੍ਰੇਜ਼ਾਂ ਵੇਲੇ ਦੇ ਜਲ੍ਹਿਆਂ ਵਾਲੇ ਬਾਗ਼ ਨੂੰ ਕਿਤੇ ਪਿਛੇ ਛੱਡ ਦਿੱਤਾ ਸੀ।"**

ਮਰਿਆਂ ਹੋਇਆਂ ਦੀ ਸ਼ਨਾਖ਼ਤ ਕਰਨ ਜਾਂ ਉਨ੍ਹਾਂ ਦਾ ਕੋਈ ਰਿਕਾਰਡ ਰੱਖਣ ਦੀ ਉੱਕਾ ਹੀ ਕੋਈ ਲੋੜ ਨਹੀਂ ਸਮਝੀ ਗਈ। ਇਸ ਕਾਰਨ ਅੱਜ ਤੱਕ ਵੀ ਸਰਕਾਰ ਨੇ ਦਰਬਾਰ ਸਾਹਿਬ ਅੰਦਰ ਮਾਰੇ ਗਏ ਲੋਕਾਂ ਦੀ ਕੋਈ ਸੂਚੀ (ਪੂਰੀ ਜਾਂ ਅਧੂਰੀ) ਜਾਰੀ ਨਹੀਂ ਕੀਤੀ। ਕਾਨੂੰਨੀ ਤੇ ਇਨਸਾਨੀ ਫਰਜ਼ ਦੀ ਅਜਿਹੀ ਅਣਦੇਖੀ ਦੀ, ਅਜੋਕੇ ਜਮਹੂਰੀ ਯੁਗ ਅੰਦਰ ਸ਼ਾਇਦ ਹੀ ਕੋਈ ਹੋਰ ਉਦਾਹਰਣ ਮਿਲਦੀ ਹੋਵੇ। ਲੜਾਈ ਖ਼ਤਮ ਹੋ ਜਾਣ ਦੇ ਦੋ ਦਿਨ ਬਾਅਦ ਤੱਕ ਵੀ ਦਰਬਾਰ ਸਾਹਿਬ ਦੇ ਅਹਾਤੇ ਅੰਦਰ ਲਾਸ਼ਾਂ ਉਸੇ ਤਰ੍ਹਾਂ ਰੁਲਦੀਆਂ ਰਹੀਆਂ। ਕੋਈ ਰੈੱਡ ਕਰਾਸ ਵਾਲਾ ਨਾ ਬਹੁੜਿਆ। ਨਗਰਪਾਲਿਕਾ ਦੇ ਇਕ ਸਫ਼ਾਈ ਕਰਮਚਾਰੀ ਦੇ ਅੱਖੀਂ ਦੇਖਣ ਮੁਤਾਬਕ : "ਜੂਨ ਮਹੀਨੇ ਦੀ ਲੂਸਵੀਂ ਗਰਮੀ ਅੰਦਰ ਲਾਸ਼ਾਂ ਦੋ ਦਿਨ ਉਵੇਂ ਸੜਦੀਆਂ ਰਹੀਆਂ। ਜਦੋਂ ਅਸੀਂ ਕਿਸੇ ਮਿਰਤਕ ਸਰੀਰ ਨੂੰ ਲੱਤਾਂ ਜਾਂ ਬਾਹਵਾਂ ਤੋਂ ਫੜ ਕੇ ਚੁੱਕਣ ਦੀ ਕੋਸ਼ਿਸ਼ ਕਰਦੇ ਤਾਂ ਗਲੀ ਹੋਈ ਚਮੜੀ ਦਾ ਰੁੱਗ ਸਾਡੇ ਹੱਥਾਂ ਵਿਚ ਆ ਜਾਂਦਾ। ਅਸੀਂ ਮੁਰਦਿਆਂ ਦੀਆਂ ਪੱਗਾਂ ਤੇ ਚੁੰਨੀਆਂ ਨਾਲ ਉਨ੍ਹਾਂ ਦੀ ਗੱਠੜੀ ਬੰਨ੍ਹ ਲੈਂਦੇ ਤੇ ਸਟਰੇਚਰ ਤੇ ਪਾ ਕੇ ਉਨ੍ਹਾਂ ਨੂੰ ਨੇੜੇ ਖੜ੍ਹੀਆਂ ਕੂੜਾ ਢੋਣ ਵਾਲੀਆਂ ਗੱਡੀਆਂ 'ਚ ਉਲੱਦ ਦਿੰਦੇ। ਇਨ੍ਹਾਂ ਲਾਸ਼ਾਂ ਨੂੰ ਮੁਲਾਹਜੇ (ਪੋਸਟ ਮਾਰਟਮ) ਲਈ ਗੁਰੂ ਤੇਗ਼ ਬਹਾਦਰ ਹਸਪਤਾਲ ਪਹੁੰਚਾਇਆ ਜਾਂਦਾ ਅਤੇ ਫਿਰ ਚਾਟੀਵਿੰਡ ਦੇ ਸ਼ਮਸ਼ਾਨਘਾਟ ਵਿਚ ਲਿਜਾ ਕੇ ਢੇਰਾਂ ਦੇ ਰੂਪ 'ਚ ਦਾਹ ਸੰਸਕਾਰ ਕਰ ਦਿੱਤਾ ਜਾਂਦਾ।" ਇਕ ਹੋਰ ਸਫ਼ਾਈ ਕਰਮਚਾਰੀ ਨੇ ਭਾਰਤੀ ਫੌਜ ਦੀ ਦਰਿੰਦਗੀ ਤੇ ਕਰਤੂਤਾਂ ਦਾ ਇਸ ਤਰ੍ਹਾਂ ਨਕਸ਼ਾ ਬੰਨ੍ਹਿਆ : "ਇਕ ਕਮਰੇ ਵਿਚ ਲਾਸ਼ਾਂ ਦੇ ਉੱਤੇ ਲਾਸ਼ਾਂ ਚੜ੍ਹੀਆਂ ਪਈਆਂ ਸਨ। ਚਾਰੇ ਪਾਸੇ ਗੋਡੇ-ਗੋਡੇ ਲਹੂ ਜੰਮਿਆ ਪਿਆ ਸੀ। ਲਗਦਾ ਇਹ ਸੀ ਕਿ ਉਥੇ ਛੁਪੇ ਕੁਝ ਲੋਕਾਂ ਨੂੰ ਫੌਜ ਦੇ ਜਵਾਨਾਂ ਨੇ ਦੇਖ ਲਿਆ ਸੀ ਤੇ ਫਿਰ ਉਨ੍ਹਾਂ ਨੂੰ ਖੜ੍ਹੇ ਪੈਰ ਨੇੜਿਓਂ ਗੋਲੀਆਂ ਮਾਰ ਦਿੱਤੀਆਂ ਗਈਆਂ ਸਨ।"

ਇਕ ਬਦੇਸ਼ੀ ਖ਼ਬਰ ਏਜੰਸੀ (ਏ. ਪੀ.) ਦੇ ਪੱਤਰਕਾਰ (ਜੋ ਕਿਸੇ ਤਰ੍ਹਾਂ ਫੌਜ ਤੋਂ ਬਚ ਛੁਪ ਕੇ ਅੰਮ੍ਰਿਤਸਰ ਪਹੁੰਚਣ ਤੇ ਫੌਜੀ ਕਾਰਵਾਈ ਨੂੰ ਆਪਣੀਆਂ ਅੱਖਾਂ ਨਾਲ ਦੇਖਣ 'ਚ ਕਾਮਯਾਬ ਹੋ ਗਿਆ ਸੀ ਅਤੇ ਇਸ ਦੇ ਬਦਲੇ ਵਿਚ ਉਸ ਨੂੰ ਭਾਰਤ ਸਰਕਾਰ ਦੀ ਭਾਰੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ ਸੀ। ਉਸ ਉਤੇ ਸੰਗੀਨ ਮੁਕੱਦਮੇ ਦਾਇਰ ਕਰਕੇ ਉਸ ਨੂੰ ਲੰਮਾ ਚਿਰ ਖੱਜਲ ਖੁਆਰ ਕੀਤਾ ਗਿਆ) ਨੇ ਲਾਸ਼ਾਂ ਦੀ ਨਿਰਾਦਰੀ ਦਾ ਜੋ ਦ੍ਰਿਸ਼ ਦੇਖਿਆ ਉਸ ਨਾਲ ਉਸ ਦਾ ਕਲੇਜਾ ਕੰਬ ਉਠਿਆ : "ਦਰਬਾਰ ਸਾਹਿਬ ਦੇ ਨਜ਼ਦੀਕ ਹੀ ਮੈਂ ਇਕ ਕੂੜੇ ਵਾਲਾ ਟਰੱਕ ਕੋਈ 50 ਲਾਸ਼ਾਂ ਨਾਲ ਭਰਿਆ ਦੇਖਿਆ ਜੋ ਅਜੇ ਵੀ ਮੈਲੇ ਨਾਲ ਲੱਥ-ਪੱਥ ਪਿਆ ਹੋਇਆ ਸੀ। ਸਲੇਟੀ ਰੰਗ ਦੇ ਉਸ ਟਰੱਕ ਦੇ ਪਿਛਲੇ ਡਾਲੇ 'ਚੋਂ ਦੋ ਮਰਦਾਨਾ ਲੱਤਾਂ ਬਾਹਰ ਲਮਕ ਰਹੀਆਂ ਸਨ ਅਤੇ ਟਰੱਕ ਦੇ ਖੱਬੇ ਪਾਸੇ ਇਕ ਮੱਥਾ ਤੇ ਸਿਰ ਦੇ ਲੰਮੇ ਵਾਲ ਬਾਹਰ ਲਮਕਦੇ ਦੇਖੇ ਜਾ ਸਕਦੇ ਸਨ। ਜਦੋਂ ਮੈਂ ਸ਼ੀਤ ਵਿਚੋਂ ਗੱਡੀ ਦੇ ਅੰਦਰ ਝਾਤੀ ਮਾਰੀ ਤਾਂ ਮੈਨੂੰ ਘੱਟੋ-ਘੱਟ ਇਕ ਬੱਚੇ ਤੇ ਦੋ ਔਰਤਾਂ ਦੀਆਂ ਲਾਸ਼ਾਂ ਨਜ਼ਰੀਂ ਆਈਆਂ। ਉਸ ਰਾਤ ਸੌਣਾ ਮੁਹਾਲ ਹੋ ਗਿਆ ਸੀ। ਮੈਂ ਲਾਸ਼ਾਂ ਦੇ ਬਾਰੇ ਹੀ ਸੋਚੀ ਗਿਆ।"

ਲਾਸ਼ਾਂ ਦੇ ਪੋਸਟ ਮਾਰਟਮ ਵੀ ਕਾਹਦੇ ਹੋਏ। ਜ਼ਿਆਦਾਤਰ ਡਾਕਟਰਾਂ ਨੇ ਬਿਨਾਂ ਲਾਸ਼ਾਂ ਵੱਲ ਦੇਖਿਆਂ ਫੌਜ ਦੇ ਕਹਿਣ 'ਤੇ ਕਾਗ਼ਜ਼ਾਂ ਦੇ ਢਿੱਡ ਭਰ ਦਿੱਤੇ। ਪਰ ਕੁਝ ਜਾਗਦੀ ਜ਼ਮੀਰ ਵਾਲੇ ਡਾਕਟਰਾਂ ਕੋਲੋਂ ਇਹ ਅਧਰਮ ਨਾ ਹੋ ਸਕਿਆ। ਉਨ੍ਹਾਂ ਦੀ ਆਤਮਾ ਨੇ ਮੁਰਦਿਆਂ ਨਾਲ ਬੇਇਨਸਾਫ਼ੀ ਕਰਨ ਦੇ ਪਾਪ ਵਿਚ ਭਾਗੀਦਾਰ ਬਣਨ ਦੀ ਹਾਮੀ ਨਾ ਭਰੀ। ਇਸ ਕਰਕੇ ਕੁਝ ਮਾਮਲਿਆਂ 'ਚ ਡਾਕਟਰਾਂ ਨੇ ਕਾਗ਼ਜ਼ਾਂ ਉਤੇ ਇਹ ਗੱਲਾਂ ਸੱਚੋ-ਸੱਚ ਬਿਆਨ ਕਰ ਦਿੱਤੀਆਂ ਕਿ ਜਦ ਫਲਾਣੀ ਲਾਸ਼ ਉਨ੍ਹਾਂ ਕੋਲ ਪਹੁੰਚੀ ਤਾਂ ਉਸ ਦੇ ਹੱਥ ਪਿੱਠ ਪਿੱਛੇ ਬੰਨ੍ਹੇ ਹੋਏ ਸਨ। ਪੋਸਟ ਮਾਰਟਮ ਲਈ ਲਿਜਾਣ ਤੋਂ ਪਹਿਲਾਂ ਮੁਰਦਿਆਂ ਦੇ ਨੂੜੇ ਹੋਏ ਹੱਥਾਂ ਨੂੰ ਖੋਹਲਣ ਦੀ ਫੌਜ ਨੇ ਕੋਈ ਲੋੜ ਹੀ ਨਹੀਂ ਸੀ ਸਮਝੀ। ਫਿਰਕੂ ਸੋਚ ਤੇ ਗੁੰਮਰਾਹਕਰੂ ਪ੍ਰਾਪੇਗੰਡੇ ਦੇ ਅਸਰ ਹੇਠ ਉਨ੍ਹਾਂ ਆਪਣੇ ਆਪ ਨੂੰ 'ਦੇਸ਼ ਦੇ ਰਾਖੇ' ਤੇ ਸਿੱਖਾਂ ਨੂੰ, 'ਦੇਸ਼ ਦੇ ਦੁਸ਼ਮਣ' ਸਮਝ ਕੇ ਲੜਾਈ ਲੜੀ ਸੀ। ਇਸ ਕਰਕੇ ਉਹ ਦੇਸ਼ ਦੇ ਦੁਸ਼ਮਣਾਂ ਨਾਲ ਜਿਵੇਂ ਜੀਅ ਚਾਹੇ ਵਰਤਾਉ ਕਰ ਸਕਦੇ ਸਨ। ਇਸ ਮਾਮਲੇ 'ਚ ਉਨ੍ਹਾਂ ਨੂੰ ਦੇਸ਼ ਦੇ ਕਿਸੇ ਕਾਨੂੰਨ ਜਾਂ ਵਿਧੀ-ਵਿਧਾਨ ਦੀ ਕੋਈ ਪਰਵਾਹ ਨਹੀਂ ਸੀ, ਕਿਉਂਕਿ ਬਹੁ-ਗਿਣਤੀ ਵਰਗ ਨਾਲ ਸੰਬੰਧਤ ਫੌਜੀ ਤਾਂ ਆਪਣੇ ਆਪ ਨੂੰ 'ਦੇਸ਼ ਦੇ ਰਾਖੇ' ਹੀ ਨਹੀਂ 'ਦੇਸ਼ ਦੇ ਮਾਲਕ' ਵੀ ਸਮਝਦੇ ਸਨ। ਜੇਕਰ ਕੋਈ ਡਾਕਟਰ ਆਪਣੀ ਜ਼ਮੀਰ ਦੀ ਆਵਾਜ਼ ਸੁਣ ਕੇ ਬੋਲਣ ਦੀ ਗੁਸਤਾਖ਼ੀ ਕਰ ਬੈਠਾ ਤਾਂ ਉਸ ਦਾ ਨਾਂ ਵੀ 'ਦੇਸ਼ ਦੇ ਦੁਸ਼ਮਣਾਂ' ਦੀ ਸੂਚੀ 'ਚ ਸ਼ਾਮਿਲ ਹੋ ਗਿਆ।*

---

*ਸੱਚ ਬੋਲਣ ਦੀ ਦਲੇਰੀ ਕਰਨ ਵਾਲੇ ਅਜਿਹੇ ਹੀ ਇਕ ਡਾਕਟਰ ਸੰਤੋਖ ਸਿੰਘ ਬਾਰੇ ਪੁਲਿਸ ਨੇ ਬਕਾਇਦਾ ਪੁੱਛ-ਪੜਤਾਲ ਦਾ ਅਮਲ ਸ਼ੁਰੂ ਕਰ ਦਿੱਤਾ ਸੀ। ਜੇਕਰ ਡਾ: ਸੰਤੋਖ ਸਿੰਘ ਨਾਲ ਮਾਰਚ 1986 ਵਿਚ ਇਕ ਦਰਦਨਾਕ ਕਾਰ ਹਾਦਸੇ 'ਚ ਮਾਰੇ ਜਾਣ ਦੀ ਅਨਹੋਣੀ ਨਾ ਵਾਪਰੀ ਹੁੰਦੀ ਤਾਂ ਉਸ ਨੂੰ ਯਕੀਨਨ ਹੀ ਸੱਚ ਬੋਲਣ ਦੇ 'ਸੰਗੀਨ ਜੁਰਮ' ਹੇਠ ਜੇਲ੍ਹ 'ਚ ਡੱਕ ਦਿੱਤਾ ਗਿਆ ਹੁੰਦਾ। ਸਮੇਂ ਦਾ ਕਰੂਰ ਵਿਅੰਗ ਦੇਖੋ ਕਿ ਜਦ ਉਸਦਾ ਪਰਿਵਾਰ 30 ਮਾਰਚ 1986 ਨੂੰ ਉਸ ਦੇ ਜੱਦੀ ਪਿੰਡ ਹਲਵਾਰਾ ਵਿਖੇ ਉਸ ਦਾ ਅੰਤਿਮ ਸੰਸਕਾਰ ਕਰਕੇ ਘਰ ਪਰਤਿਆ ਤਾਂ ਅੱਗੇ ਪੁਲਿਸ ਦੀ ਟੋਲੀ ਉਸ ਬਾਰੇ ਪੁੱਛਗਿੱਛ ਕਰਨ ਲਈ ਪਧਾਰੀ ਹੋਈ ਸੀ।

ਇਤਿਹਾਸ ਅੰਦਰ ਅਤੇ ਜਮਹੂਰੀ ਤੇ ਸਭਿਅਕ ਕਹੇ ਜਾਂਦੇ ਅਜੋਕੇ ਸੰਸਾਰ ਅੰਦਰ ਵੀ ਇਹ ਗੱਲ ਖਾਸ ਤੌਰ ਤੇ ਦੇਖਣ ਵਿਚ ਆਈ ਹੈ ਕਿ ਬਹੁਗਿਣਤੀ ਵਰਗਾਂ ਦੇ ਧਰਮ ਜਾਂ ਨਸਲ-ਜਾਤ 'ਤੇ ਆਧਾਰਿਤ ਰਾਜ ਆਪਣੇ ਗਲਬੇ ਹੇਠਲੇ ਘੱਟ-ਗਿਣਤੀ ਭਾਈਚਾਰਿਆਂ ਵਿਰੁੱਧ ਆਮ ਤੌਰ 'ਤੇ ਹੀ ਤਿੱਖੀ ਨਫ਼ਰਤ ਪਾਲ ਕੇ ਚੱਲ ਰਹੇ ਹੁੰਦੇ ਹਨ ਅਤੇ ਜਦ ਹੀ ਇਨ੍ਹਾਂ ਮਜ਼ਲੂਮ ਭਾਈਚਾਰਿਆਂ ਵਲੋਂ ਆਪਣੀ ਆਜ਼ਾਦੀ ਦੇ ਸੰਘਰਸ਼ ਦਾ ਰਸਤਾ ਅਖ਼ਤਿਆਰ ਕੀਤਾ ਜਾਂਦਾ ਹੈ ਤਾਂ ਬਹੁਗਿਣਤੀ ਵਰਗ ਦੇ ਹਾਕਮਾਂ ਦੀ ਫਿਰਕੂ/ਨਸਲੀ ਫਿਤਰਤ ਹੋਰ ਵੀ ਘਿਨਾਉਣੀ ਤੇ ਡਰਾਉਣੀ ਸ਼ਕਲ ਅਖ਼ਤਿਆਰ ਕਰ ਲੈਂਦੀ ਹੈ। ਬਹੁਗਿਣਤੀ ਵਰਗ ਨਾਲ ਸੰਬੰਧਤ ਲੋਕਾਂ ਅੰਦਰ ਆਮ ਕਰਕੇ ਅਤੇ ਰਾਜ ਦੇ ਅੰਗਾਂ (ਪੁਲਿਸ, ਫੌਜ, ਨਿਆਂਪਾਲਿਕਾ ਆਦਿ) ਅੰਦਰ ਖਾਸ ਕਰਕੇ, ਆਜ਼ਾਦੀ ਲਈ ਜੂਝ ਰਹੇ ਘੱਟ-ਗਿਣਤੀ ਭਾਈਚਾਰਿਆਂ ਦੇ ਖ਼ਿਲਾਫ਼ ਘਟੀਆ ਦਰਜੇ ਦੀਆਂ ਫਿਰਕੂ/ਨਸਲੀ ਭਾਵਨਾਵਾਂ ਭੜਕਾਉਣ ਦੇ ਉਚੇਚੇ ਯਤਨ ਕੀਤੇ ਜਾਂਦੇ ਹਨ। ਰੂਸੀ ਰਾਸ਼ਟਰਪਤੀ ਯੈਲਸਿਨ ਨੇ ਰੂਸੀ ਗਲਬੇ ਤੋਂ ਮੁਕਤ ਹੋਣ ਲਈ ਜੂਝ ਰਹੇ ਚੇਚਨਾਂ ਬਾਰੇ ਅਜਿਹੀ ਹੀ ਨਸਲੀ ਨਫ਼ਰਤ ਉਗਲਦਿਆਂ ਹੋਇਆਂ ਇਹ ਜਾਂਗਲੀ ਫਤਵਾ ਜਾਰੀ ਕਰ ਦਿੱਤਾ ਸੀ ਕਿ 'ਏਹਨਾਂ ਪਾਗਲ ਕੁੱਤਿਆਂ ਨੂੰ ਗੋਲੀ ਨਾਲ ਉਡਾ ਦੇਣਾ ਚਾਹੀਦਾ ਹੈ।" ਇਸੇ ਤਰ੍ਹਾਂ ਇੰਡੋਨੇਸ਼ੀਆ ਅੰਦਰ ਭਾਰੂ ਮੁਸਲਿਮ ਵਰਗ ਦੀ ਗੁਲਾਮੀ ਦੇ ਦਾਬੇ ਤੋਂ ਨਿਜਾਤ ਹਾਸਲ ਕਰਨ ਲਈ ਕੌਮੀ ਆਜ਼ਾਦੀ ਦੀ ਜਦੋ-ਜਹਿਦ ਦਾ ਪਰਚਮ ਲਹਿਰਾਉਣ ਵਾਲੇ ਪੂਰਬੀ ਤਿਮੋਰ ਦੇ ਈਸਾਈ ਘੁਲਾਟੀਆਂ ਬਾਰੇ ਇੰਡੋਨੇਸ਼ੀਆ ਦਾ ਇਕ ਜ਼ਾਲਮ ਫੌਜੀ ਜਨਰਲ (Try Sutrisno) ਇਹ ਜ਼ਾਹਲ-ਭਾਸ਼ਾ ਵਰਤਣ ਤੱਕ ਚਲਾ ਗਿਆ ਸੀ ਕਿ 'ਇਨ੍ਹਾਂ ਬਦਜ਼ਾਤਾਂ ਨੂੰ ਗੋਲੀਆਂ ਨਾਲ ਭੁੰਨ ਦੇਣਾ ਚਾਹੀਦਾ ਹੈ ਅਤੇ ਅਸੀਂ ਉਨ੍ਹਾਂ ਨੂੰ ਤੁੰਨ ਕੇ ਰੱਖ ਦੇਵਾਂਗੇ।' ਭਾਰਤ ਦੇ ਹਿੰਦੂ ਹਾਕਮਾਂ ਨੇ ਵੀ ਦਰਬਾਰ ਸਾਹਿਬ ਉਤੇ ਫੌਜੀ ਹੱਲਾ ਬੋਲਣ ਤੋਂ ਪਹਿਲਾਂ ਯਕੀਨਨ ਹੀ ਭਾਰਤੀ ਫੌਜ ਨੂੰ, ਖਾਸ ਕਰਕੇ ਇਸਦੇ ਬਹੁ-ਗਿਣਤੀ ਵਰਗ ਨਾਲ ਸੰਬੰਧਤ ਹਿੱਸਿਆਂ ਨੂੰ ਸਿੱਖਾਂ ਦੇ ਖ਼ਿਲਾਫ਼ ਅਜਿਹੀ ਹੀ ਫਿਰਕੂ ਨਫ਼ਰਤ ਤੇ ਦੁਸ਼ਮਣੀ ਦੀ ਪਾਣ ਚਾੜ੍ਹ ਰੱਖੀ ਹੋਈ ਸੀ। ਜੇਕਰ ਇਹ ਗੱਲ ਨਾ ਹੁੰਦੀ ਤਾਂ ਭਾਰਤੀ ਫੌਜ ਨੇ ਆਪਣੇ ਹੀ ਦੇਸ਼ ਦੇ ਇਕ ਵਰਗ-ਵਿਸ਼ੇਸ਼ ਨਾਲ ਅਜਿਹਾ ਫਾਸ਼ੀ ਵਰਤਾਉ ਕਰਨ ਤੋਂ ਪਹਿਲਾਂ ਜ਼ਰੂਰ ਸੌ ਵਾਰ ਸੋਚਿਆ ਹੁੰਦਾ।

ਭਾਰਤ ਸਰਕਾਰ ਨੇ, ਸਿੱਖ ਕੌਮ ਉੱਤੇ ਇਹ ਨਾਜ਼ੀਵਾਦੀ ਜ਼ੁਲਮ ਢਾਹੁਣ ਵਾਲੇ ਫੌਜੀ ਅਫ਼ਸਰਾਂ ਅਤੇ ਜਵਾਨਾਂ ਦੀ ਹੌਸਲਾ-ਅਫ਼ਜ਼ਾਈ ਕਰਨ ਲਈ, ਉਨ੍ਹਾਂ ਨੂੰ "ਫੌਜੀ ਬਹਾਦਰੀ' ਦੇ 'ਜੰਗੀ ਅਵਾਰਡਾਂ' ਨਾਲ ਨਿਵਾਜਿਆ। ਬ੍ਰਿਗੇਡੀਅਰ ਏ. ਕੇ. ਦਿਵਾਨ ਨੂੰ 'ਬਹਾਦਰੀ' ਦਿਖਾਉਣ ਲਈ 'ਵੀਰ ਚੱਕਰ' ਨਾਲ ਸਨਮਾਨਤ ਕੀਤਾ ਗਿਆ। ਆਮ ਦਸਤੂਰ ਦੇ ਤੌਰ 'ਤੇ ਫੌਜੀ ਬਹਾਦਰੀ ਦੇ ਜੰਗੀ ਅਵਾਰਡ ਕਿਸੇ ਜੰਗ ਵਿਚ ਬਹਾਦਰੀ ਦਿਖਾਉਣ ਦੇ ਕਰਮ ਬਦਲੇ ਹੀ ਪਰਦਾਨ ਕੀਤੇ ਜਾਂਦੇ ਹਨ। ਸੋ, ਇਸ ਲਿਹਾਜ਼ ਨਾਲ, ਭਾਰਤ ਸਰਕਾਰ ਵਲੋਂ ਦਰਬਾਰ ਸਾਹਿਬ ਉਤੇ ਫੌਜੀ ਹਮਲੇ ਦੀ ਕਾਰਵਾਈ ਵਿਚ ਹਿੱਸਾ ਲੈਣ ਵਾਲੇ ਅਫ਼ਸਰਾਂ/ਜਵਾਨਾਂ ਨੂੰ 'ਫੌਜੀ ਬਹਾਦਰੀ' ਦੇ 'ਜੰਗੀ ਅਵਾਰਡਾਂ' ਨਾਲ ਸਨਮਾਨਤ ਕਰਨ ਦਾ ਅਰਥ ਹੈ ਕਿ ਉਹ ਇਸ ਨੂੰ ਇਕ 'ਜੰਗੀ ਝੜਪ' ਤਸਲੀਮ ਕਰਦੇ ਹਨ। ਪਰ ਇਥੇ ਵੀ ਭਾਰਤੀ ਹਾਕਮਾਂ ਦਾ ਫਿਰਕੂ ਪੱਖ-ਪਾਤੀ ਵਤੀਰਾ ਸਾਫ਼ ਪ੍ਰਗਟ ਹੋ ਜਾਂਦਾ ਹੈ। ਜਿਸ ਦਸਤੂਰ ਅਧੀਨ ਉਨ੍ਹਾਂ 'ਆਪਣੀ ਧਿਰ' ਨੂੰ 'ਜੰਗੀ ਅਵਾਰਡ' ਬਖ਼ਸ਼ੇ ਉਹ ਦਸਤੂਰ 'ਦੁਸ਼ਮਣ ਧਿਰ' (ਭਾਵ ਸਿੱਖ ਜੁਝਾਰੂਆਂ) ਨਾਲ, ਜਨੇਵਾ ਸਮਝੌਤੇ ਅਨੁਸਾਰ 'ਜੰਗੀ ਧਿਰ' ਵਾਲਾ ਵਰਤਾਉ ਕਰਨ ਦੀ ਮੰਗ ਕਰਦਾ ਸੀ। ਪਰ ਭਾਰਤੀ ਹਾਕਮਾਂ ਨੇ ਇਸ ਕਾਰਵਾਈ ਦੌਰਾਨ ਮਾਰੇ ਗਏ ਜਾਂ ਜ਼ਖ਼ਮੀ ਹੋਏ ਅਤੇ ਜਾਂ ਗ੍ਰਿਫ਼ਤਾਰ ਕੀਤੇ ਗਏ ਸਿੱਖਾਂ ਨਾਲ ਜੋ ਵਰਤਾਉ ਕੀਤਾ, ਉਸ ਦੀ ਝਲਕ ਅਸੀਂ ਦੇਖ ਹੀ ਲਈ ਹੈ।

*('ਵੀਹਵੀਂ ਸਦੀ ਦੀ ਸਿੱਖ ਰਾਜਨੀਤੀ' ਵਿਚੋਂ ਧੰਨਵਾਦ ਸਹਿਤ)*

---

ਵਿਚਾਰਧਾਰਾ

# ਅਨਹਦ ਸ਼ਬਦ

ਪ੍ਰਿੰਸੀਪਲ ਭਗਤ ਸਿੰਘ ਹੀਰਾ

ਅਨਹਦ, ਅਨਾਹਦ, ਅਨਹਤ ਤੇ ਅਨਾਹਤ ਇਕੋ ਹੀ ਸ਼ਬਦ ਦੇ ਵੱਖੋ-ਵੱਖਰੇ ਰੂਪ ਹਨ ਤੇ ਸਮਾਨ-ਅਰਥੀ ਹਨ। ਵਾਸਤਵ ਵਿਚ ਇਹ ਜੋਗੀਆਂ ਦੀ ਭਾਸ਼ਾ ਵਿਚੋਂ ਗੁਰਮਤਿ ਵਿਚ ਆਏ ਹਨ। ਗੁਰਬਾਣੀ ਵਿਚ ਇਨ੍ਹਾਂ ਦੀ ਵਰਤੋਂ ਹੋਈ ਤਾਂ ਹੈ ਪਰ ਸਿਧਾਂਤਕ ਰੂਪ ਵਿਚ ਨਹੀਂ ਹੋਈ। ਜਿਥੇ ਕਿਤੇ ਵੀ ਇਹ ਸ਼ਬਦ ਵਰਤੇ ਗਏ ਹਨ, ਉਹ ਪਰਮ ਜੋਤਿ ਵਿਚ ਹੋਈ ਲਿਵਲੀਨਤਾ ਦੇ ਵਿਸਮਾਦੀ ਅਨੰਦ ਨੂੰ ਸੁਝਾਉਣ ਵਜੋਂ ਇਕ ਕਾਵਿਮਈ ਰੂਪਕ ਦੇ ਤੌਰ 'ਤੇ ਹੀ ਵਰਤੇ ਗਏ ਹਨ। ਗੁਰਮਤਿ ਨੇ ਇਸ ਨੂੰ ਕਿਸੇ ਕਾਰਜ ਜਾਂ ਘਟਨਾ, ਜੋ ਇੰਦ੍ਰਿਆਂ ਦਾ ਵਿਸ਼ਾ ਹੋ ਸਕੇ, ਨਹੀਂ ਮੰਨਿਆ ਸਗੋਂ ਨਿਰੰਤਰ ਨਾਮ-ਸਿਮਰਨ ਰਾਹੀਂ ਨਿਰਮਲ ਹੋਈ ਆਤਮਾ ਦੀ ਪਰਮਾਤਮਾ ਨਾਲ ਅਭੇਦ ਤੇ ਸਥਿਰ ਹੋਈ ਵਿਸਮਾਦੀ ਤੇ ਸੁਖਦਾਈ ਦਸ਼ਾ ਦੇ ਅਕਹਿ ਰਸ ਨੂੰ ਦਰਸਾਉਣ ਤੇ ਸੁਝਾਉਣ ਲਈ ਅਲੰਕਾਰਿਕ ਰੂਪ ਵਿਚ ਵਰਤਿਆ ਹੈ।

ਅੱਜਕੱਲ੍ਹ ਕਿਉਂਕਿ ਇਹ ਵਿਸ਼ਾ ਕਈ ਭੁਲੇਖਿਆਂ ਦਾ ਕਾਰਨ ਬਣਿਆ ਹੋਇਆ ਹੈ, ਇਸ ਲਈ ਲੋੜ ਭਾਸੀ ਹੈ ਕਿ ਇਸ ਪੱਖ 'ਤੇ ਸਿਧਾਂਤਕ ਵਿਚਾਰ ਕੀਤੀ ਜਾਏ ਤਾਂ ਜੋ ਗੁਰਮਤਿ ਦੇ ਪੰਧਾਊ ਨੂੰ ਕਿਸੇ ਕਿਸਮ ਦਾ ਟਪਲਾ ਨਾ ਲੱਗ ਸਕੇ।

ਪਾਤੰਜਲ ਜੀ ਅਨੁਸਾਰ **ਯੋਗ ਦਾ ਟੀਚਾ ਚਿਤ-ਬ੍ਰਿਤੀਆਂ ਨੂੰ ਰੋਕ ਕੇ ਸ੍ਵੈ-ਸਰੂਪ ਵਿਚ ਇਸਥਿਤ ਹੋਣਾ ਹੈ।** ਇਸ ਅਸ਼ਟ-ਅੰਗੀ ਯੋਗ ਦੇ ਪਹਿਲੇ ਦੋ ਅੰਗ (ਯੱਮ ਅਤੇ ਨਿਯਮ) ਸਦਾਚਾਰਕ ਸਹਾਇਤਾ ਲਈ ਵਰਤੇ ਜਾਂਦੇ ਹਨ। ਤੀਜਾ ਅਤੇ ਚੌਥਾ (ਆਸਨ ਅਤੇ ਪ੍ਰਾਣਾਯਾਮ) ਮਨ ਦੇ ਟਿਕਾਉ ਲਈ ਮਾਨੋਂ ਸਰੀਰਕ ਸਹਾਇਤਾ ਹੈ। ਵੈਸੇ ਤਾਂ ਪਾਤੰਜਲ ਜੀ ਪ੍ਰਾਣਾਯਾਮ ਨੂੰ ਵੀ ਚਿੱਤ-ਬ੍ਰਿਤੀਆਂ ਨੂੰ ਰੋਕਣ ਲਈ ਇਕ ਸਾਧਨ ਸਮਝਦੇ ਹਨ ਪਰ ਉਨ੍ਹਾਂ ਦਾ ਇਹ ਵੀ ਖ਼ਿਆਲ ਹੈ ਕਿ ਧਿਆਨ ਨੂੰ ਟਿਕਾਉਣ ਦਾ ਕੰਮ ਸਹੀ ਮਹਿਨਿਆਂ (ਅਰਥਾਂ) ਵਿਚ ਸਿੱਧਾ ਪ੍ਰਤਯਾਹਾਰ ਤੋਂ ਹੀ ਆਰੰਭ ਹੁੰਦਾ ਹੈ। ਜਦੋਂ ਇੰਦ੍ਰੇ ਆਪੋ-ਆਪਣੇ ਵਿਸ਼ਿਆਂ ਤੋਂ ਮੂੰਹ ਮੋੜ ਕੇ ਅੰਦਰ ਚਿੱਤ ਵਿਚ ਹੀ ਲੀਨ ਹੋ ਜਾਣ, ਉਦੋਂ ਸਮਝੋ ਕਿ ਪ੍ਰਤਯਾਹਾਰ ਦਾ ਕੰਮ ਸਫ਼ਲ ਹੋ ਗਿਆ ਹੈ।* 'ਧਾਰਨਾ' ਨਾਂ ਹੈ ਚਿਤ ਨੂੰ ਕਿਸੇ ਖਾਸ ਦੇਸ ਦੇ ਉਤੇ ਬੰਨ੍ਹ ਕੇ ਟਿਕਾਉਣ ਦਾ। ਜਦੋਂ ਲਗਾਤਾਰ ਇਕੋ ਖਿਆਲ ਦਾ ਪ੍ਰਵਾਹ ਚੱਲਣ ਲੱਗ ਪਏ ਤਾਂ ਜਾਣੋ ਧਿਆਨ ਪ੍ਰਪੱਕ ਹੋ ਗਿਆ। ਜਦੋਂ ਵਸਤੂ 'ਰੂਪ' ਤੋਂ ਸ਼ੂਨਯ (ਰਹਿਤ) ਹੋ ਕੇ ਕੇਵਲ **ਅਰਥ** ਨੂੰ ਪ੍ਰਕਾਸ਼ਦੀ ਹੈ ਤਾਂ **ਸਮਾਧੀ** ਦੀ ਅਵਸਥਾ ਬੱਝ ਜਾਂਦੀ ਹੈ ਅਤੇ ਦ੍ਰਿਸ਼ਟਾ (ਪੁਰਸ਼) ਆਪਣੇ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ, ਪ੍ਰਕਿਰਤੀ ਦੀ ਖੇਡ ਉਸ ਲਈ ਉੱਕੀ ਮੁੱਕ ਜਾਂਦੀ ਹੈ। ਇਹ ਨਿਰਵਿਕਾਰ ਅਵਸਥਾ 'ਅਸਮ ਪ੍ਰਗਿਆਤ ਸਮਾਧੀ' ਹੈ।**

ਹੱਠ ਯੋਗੀ ਸਮਾਧੀ ਲਈ ਸਫਲ ਸਾਧਨ ਕੇਵਲ **ਪ੍ਰਾਣਾਯਾਮ** ਨੂੰ ਹੀ ਮੰਨਦਾ ਹੈ। ਉਹ ਪ੍ਰਾਣਾਯਾਮ ਰਾਹੀਂ ਸੁਖਮਨਾ ਨਾੜੀ ਨੂੰ ਮਲ ਰਹਿਤ ਕਰਦਾ ਹੈ ਤੇ ਫੇਰ ਬਾਹਰੋਂ-ਅੰਦਰੋਂ ਉਠਦੀਆਂ ਲਹਿਰਾਂ ਨੂੰ ਰੋਕਣ ਲਈ **'ਨਾਦ-ਲਯ'** ਦਾ ਢੰਗ ਵਰਤਦਾ ਹੈ।

ਜੋਗੀ ਗੋਰਖ ਨਾਥ 'ਹੱਠ ਯੋਗ ਪ੍ਰਦੀਪਕਾ' ਵਿਚ ਕਹਿੰਦੇ ਹਨ ਕਿ ਆਦਿ-ਨਾਥ (ਸ਼ਿਵ ਜੀ) ਦੇ ਦੱਸੇ ਲਯ ਦੇ ਕ੍ਰੋੜਾਂ ਤਰੀਕਿਆਂ ਵਿਚੋਂ ਮੁੱਖ ਢੰਗ 'ਨਾਦ-ਲਯ' ਦਾ ਹੈ।

'ਨਾਦ-ਲਯ' ਦੇ ਮਾਰਗ 'ਤੇ ਚੱਲ ਕੇ ਯੋਗੀ ਪ੍ਰਾਣਾਯਾਮ ਰਾਹੀਂ ਪ੍ਰਾਣਾਂ ਨੂੰ ਇੰਦ੍ਰੀਆਂ ਨਾਲੋਂ ਅੱਡ ਕਰਕੇ, ਇੰਦ੍ਰਿਆਂ ਨੂੰ ਬੇ-ਹਿਸ ਕਰ ਲੈਂਦਾ ਹੈ, ਜਿਸ ਕਰਕੇ ਉਹ ਵਿਸ਼ਿਆਂ ਵੱਲ ਜਾ ਹੀ ਨਹੀਂ ਸਕਦੇ। ਇਸ ਤੋਂ ਇਲਾਵਾ **ਪ੍ਰਾਣਾਂ ਤੇ ਨਾੜੀਆਂ ਦੀ ਟੱਕਰ ਨਾਲ ਉਤਪੰਨ ਹੋਏ ਅੰਦਰੂਨੀ ਨਾਦ ਨੂੰ ਸੁਣ ਕੇ ਉਹ ਚਿਤ-ਬ੍ਰਿਤੀਆਂ ਨੂੰ ਰੋਕ ਕੇ ਮਨ ਨੂੰ ਟਿਕਾਉਂਦਾ ਹੈ ਤੇ ਆਖ਼ਰ ਇਸੇ ਨਾਦ ਵਿਚ ਇਸ ਨੂੰ ਲਯ ਵੀ ਕਰ ਦੇਂਦਾ ਹੈ।** ਇਸੇ ਕਰਕੇ ਇਸ ਮਾਰਗ ਦਾ ਨਾਂ ਹੀ 'ਨਾਦ-ਲਯ' ਰੱਖਿਆ ਗਿਆ ਹੈ।

ਇਸ ਅੰਦਰੋਂ ਉਪਜੇ ਨਾਦ ਨੂੰ ਸੁਖਮਨਾ ਨਾੜੀ ਵਿਚਲੇ **ਛੇ ਚੱਕਰਾਂ** ਵਿਚੋਂ ਚੌਥੇ, **'ਅਨਹਤ ਚੱਕਰ' ਵਿਚ ਦੀ ਬ੍ਰਹਮ-ਗ੍ਰੰਥੀ ਨੂੰ ਵਿੰਨ੍ਹਣ ਮਗਰੋਂ ਉਪਜਣ ਕਰਕੇ ਅਨਹਤ ਨਾਦ ਕਿਹਾ ਜਾਂਦਾ ਹੈ।** ਵੈਸੇ ਇਹ ਅਨਹਤ ਨਹੀਂ, ਹੱਤ ਸ਼ਬਦ ਹੈ।

ਇਸ ਨਾਦ ਸੁਣਨ ਲਈ ਯੋਗੀ ਨੂੰ ਹੇਠ ਲਿਖੇ ਸਾਧਨ ਸਾਧਣੇ ਪੈਂਦੇ ਹਨ :

(ੳ) ਮੁਕਤ ਆਸਨ ਲਗਾਣਾ।
(ਅ) ਸਾਂਭਵੀਂ ਮੁੰਦਰਾ ਧਾਰਨ ਕਰਨੀ।
(ੲ) ਸੁਖਮਨਾ ਨੂੰ ਪ੍ਰਾਣਾਯਾਮ ਰਾਹੀਂ ਮਲ-ਰਹਿਤ ਕਰਕੇ ਚਿਤ-ਬ੍ਰਿਤੀਆਂ ਨੂੰ ਰੋਕਣਾ।
(ਸ) ਨੱਕ, ਮੂੰਹ, ਕੰਨ ਤੇ ਅੱਖਾਂ ਬੰਦ ਕਰਕੇ ਅੰਦਰੂਨੀ ਆਵਾਜ਼ਾਂ ਸੁਣਨੀਆਂ।

*(ਹੱਠ-ਯੋਗ ਪ੍ਰਦੀਪਕਾ ਦੇ ਆਧਾਰ 'ਤੇ)*

ਇਹ ਸਾਰੇ ਸਾਧਨ ਸਾਧਣ ਮਗਰੋਂ ਉਸ ਨੂੰ ਆਵਾਜ਼ਾਂ ਸੱਜੇ ਕੰਨ ਦੇ ਲਾਗਿਉਂ ਸਾਫ਼ ਸੁਣਾਈ ਦੇਣਗੀਆਂ। ਮੰਜ਼ਲ (ਕਯੀਵਲ ਪਦ ਜਾਂ ਉਨਮਈ ਅਵਸਥਾ) ਤੱਕ ਅਪੜਨ ਲਈ ਯੋਗੀ ਨੂੰ ਚਾਰ ਪੜਾਵਾਂ (ਆਰੰਭ, ਘੱਟ, ਪ੍ਰਿਚਯ ਤੇ ਨਿਸ਼ਪਤੀ) ਵਿਚ ਵੀ ਲੰਘਣਾ ਪੈਂਦਾ ਹੈ।

ਪਹਿਲੇ ਪੜਾਅ (ਆਰੰਭ) ਤੋਂ ਨਾਦ ਉਤਪੰਨ ਹੁੰਦਾ ਹੈ ਅਤੇ ਚੌਥੇ ਪੜਾਅ (ਨਿਸ਼ਪਤੀ) ਤੱਕ, ਨਾੜੀਆਂ ਦੀ ਵੱਖੋ-ਵੱਖਰੀ ਬਣਤਰ ਅਨੁਸਾਰ, ਵੱਖੋ-ਵੱਖਰੇ ਰੂਪਾਂ ਵਿਚ ਪੈਦਾ ਹੋਇਆ ਇਹ ਨਾਦ, ਮਨ ਦਾ ਸੁਆਦ ਬਣਿਆ ਰਹਿੰਦਾ ਹੈ ਤੇ ਫੇਰ ਨਾਦ ਵਿਚ ਹੀ ਲਯ ਵੀ ਹੋ ਜਾਂਦਾ ਹੈ। ਇਸ ਨਾਦ ਵਿਚ ਵਿਲੀਨ ਹੋਈ ਅਵਸਥਾ ਨੂੰ ਯੋਗੀ ਵਿਸ਼ਨੂੰ ਦੇ ਪਰਮ-ਪਦ ਦਾ ਨਾਂ ਦੇਂਦੇ ਹਨ। ਇਹ ਨਾਦ ਜਾਂ ਸ਼ਬਦ ਤੋਂ ਉੱਚੀ

*ਪਾਤੰਜਲ ਯੋਗ ਸੂਤ੍ਰ ਅਧਿਆਇ 2, ਸੂਤਰ 54.

**ਉਹੀ, ਅਧਿਆਇ 1, ਸੂਤਰ 3.

ਮੰਜ਼ਲ ਹੈ। ਇਹ ਨਿਰਵਿਕਾਰ, ਨਿਰਾਕਾਰ ਤੇ ਅਭੁਤਕ ਅਵਸਥਾ ਹੈ ਜਿਸ ਵਿਚ ਮਨ ਦੀ ਹਸਤੀ ਹੀ ਨਹੀਂ ਰਹਿੰਦੀ। ਨਾਦ ਮੁੱਕਣ 'ਤੇ ਮਨ ਵੀ ਮੁੱਕ ਜਾਂਦਾ ਹੈ। ਇਸ ਮਨ-ਮੁਕਤ ਨਿਰਸ਼ਬਦ, ਨਿਰ-ਵਿਕਾਰ, ਨਿਰਾਕਾਰ ਤੇ ਅਭੁਤਕ ਅਵਸਥਾ ਦਾ ਨਾਮ ਹੀ '**ਉਨਮਨੀ**' ਹੈ। ਇਹੋ ਹੀ ਰਾਜ-ਯੋਗੀ ਦਾ ਕਯੀਵਲ ਪਦ ਹੈ।

ਪਾਤੰਜਲ ਜੀ ਕਹਿੰਦੇ ਹਨ, "ਜਦੋਂ ਪੁਰਸ਼ (ਰੂਹ) ਤਥਾ ਸੱਤ (ਬੁੱਧੀ) ਦੀ ਇਕੋ ਜਿਹੀ ਸ਼ੁੱਧੀ ਹੋ ਜਾਂਦੀ ਹੈ, ਭਾਵ ਬੁੱਧੀ ਵਿਚ ਪੁਰਸ਼ ਤੋਂ ਬਿਨਾਂ ਕਿਸੇ ਹੋਰ ਸ਼ੈਅ ਦਾ ਲਿਸ਼ਕਾਰਾ ਨਹੀਂ ਪੈਂਦਾ, ਉਹ 'ਕਯੀਵਲ' ਹੈ। ਇਹੋ ਯੋਗੀ ਦਾ **ਦਸਵਾਂ-ਦੁਆਰ ਹੈ**।"

ਹੱਠ-ਯੋਗ ਪ੍ਰਦੀਪਕਾ ਵਿਚ ਨਾਦ-ਉਪਾਸਨਾ ਦਾ ਜ਼ਿਕਰ ਕਰਦੇ ਹੋਏ ਗੋਰਖ ਨਾਥ ਜੀ ਕਹਿੰਦੇ ਹਨ :

"ਜਦੋਂ ਤੱਕ ਅਨਾਹਤ ਸ਼ਬਦ ਸੁਣੀਂਦਾ ਹੈ, ਉਦੋਂ ਤੱਕ ਆਕਾਸ਼ ਦਾ ਸੰਕਲਪ ਬਣਿਆ ਰਹਿੰਦਾ ਹੈ। ਸ਼ਬਦ-ਰਹਿਤ ਨੂੰ ਪਾਰਬ੍ਰਹਮ ਤੇ ਪਰਮਾਤਮਾ ਕਹਿੰਦੇ ਹਨ। ਜੋ ਕੁਝ ਨਾਦ ਦੇ ਰੂਪ ਵਿਚ ਸੁਣਿਆ ਜਾਂਦਾ ਹੈ ਉਹ ਸ਼ਕਤੀ ਹੈ। ਤੱਤਾਂ ਦਾ ਜਿਥੇ ਅੰਤ ਹੈ ਉਹੀ ਨਿਰੰਕਾਰ ਹੈ, ਉਹੀਓ ਹੀ ਪ੍ਰਮੇਸ਼ਰ ਹੈ।"

*(ਹੱਠ-ਯੋਗ ਪ੍ਰਦੀਪਕਾ, ਚੌਥਾ ਉਪਦੇਸ਼, ਸਲੋਕ ੧੦੧, ੧੦੨)*

ਪਾਤੰਜਲ ਜੀ 'ਧਾਰਨਾ' ਵਿਚ ਤਾਂ ਕਿਸੇ ਰੂਪ ਉਤੇ ਅੱਖਾਂ ਰਾਹੀਂ ਹੀ ਧਿਆਨ ਟਿਕਾਉਣ ਲਈ ਕਹਿੰਦੇ ਹਨ, ਪਰ 'ਸਮਾਧੀ' ਵਿਚ ਰੂਪ ਨੂੰ ਛੱਡ ਕੇ ਕੇਵਲ ਅਰਥ ਵੱਲ ਜਾਣ ਲਈ ਹੀ ਉਪਦੇਸ਼ਦੇ ਹਨ।

ਗੋਰਖ ਨਾਥ ਜੀ ਫ਼ੁਰਮਾਉਂਦੇ ਹਨ :

ਹੱਠ-ਯੋਗੀ ਉਨਮਨੀ ਅਵਸਥਾ ਵਿਚ ਨਿਸਚੇ ਜਾਣੋ ਯੋਗੀ ਦਾ ਸਰੀਰ ਲੱਕੜ ਦੇ ਕੁੰਦੇ ਵਰਗਾ ਹੋ ਜਾਂਦਾ ਹੈ। ਉਹ ਸੰਖ ਤੇ ਧੌਂਸੇ ਦੀ ਆਵਾਜ਼ ਮੁਤਲਿਕ ਨਹੀਂ ਸੁਣ ਸਕਦਾ। ਸਾਰੀਆਂ ਅਵਸਥਾਵਾਂ ਤੋਂ ਖਲਾਸ, ਸਾਰੀਆਂ ਤੋਂ ਪਾਕ (ਸਰਦੀ, ਗਰਮੀ, ਦੁੱਖ, ਸੁਖ ਤੋਂ ਬੇ-ਖ਼ਬਰ) ਉਹ ਮੁਰਦੇ ਵਾਂਗ ਰਹਿੰਦਾ ਹੈ। ਨਿਰਸੰਦੇਹ ਉਹ ਮੁਕਤ ਹੈ :

*(ਹੱਠ-ਯੋਗ ਪ੍ਰਦੀਪਕਾ, ਚੌਥਾ ਉਪਦੇਸ਼, ਸਲੋਕ ੧੦੬, ੧੦੭)*

ਉਪ੍ਰੋਕਤ ਵਿਚਾਰ ਤੋਂ ਅਸੀਂ ਸਹਿਜੇ ਹੀ ਹੇਠ ਲਿਖੇ ਨਿਰਣਯ ਲੈ ਸਕਦੇ ਹਾਂ :

(੧) ਹੱਠ-ਯੋਗੀ ਮਨ ਨੂੰ ਟਿਕਾਉਣ ਲਈ ਨਾਦ ਦਾ ਸਹਾਰਾ ਲੈਂਦਾ ਹੈ ਪਰ ਆਖ਼ਰਕਾਰ, ਉਸਨੂੰ ਸ਼ਬਦ ਗੌਣ ਜਾਣ ਕੇ ਛੱਡਣਾ ਪੈਂਦਾ ਹੈ।

(੨) ਰਾਜ-ਯੋਗੀ ਧਿਆਨ ਪਕਾਉਣ ਲਈ ਪਹਿਲੇ ਰੂਪ ਦਾ ਆਸਰਾ ਲੈਂਦਾ ਹੈ ਪਰ ਸਮਾਧੀ ਵਿਚ ਪੁੱਜਣ ਲਈ ਉਸ ਨੂੰ ਰੂਪ ਤਿਆਗਣਾ ਹੀ ਪੈਂਦਾ ਹੈ ਤੇ ਉਹ ਕੰਨਾਂ ਤੇ ਆਕਾਸ਼ ਦੇ ਸੰਗਮ ਕਰਕੇ ਹੀ ਕਯੀਵਲ ਪਦ 'ਤੇ ਪੁੱਜਦਾ ਹੈ ਜਿਥੇ ਬੁੱਧੀ ਉਤੇ ਪੁਰਸ਼ ਤੋਂ ਬਿਨਾਂ ਕਿਸੇ ਦੂਜੀ ਸ਼ੈਅ ਦਾ ਲਿਸ਼ਕਾਰਾ ਨਹੀਂ ਪੈਂਦਾ।

(੩) 'ਉਨਮਨੀ' ਜਾਂ 'ਕਯੀਵਲ' ਅਵਸਥਾ ਵਿਚ ਯੋਗੀ ਲਈ ਪ੍ਰਕਿਰਤੀ ਦੀ ਖੇਡ ਉੱਕੀ ਮੁੱਕ ਜਾਂਦੀ ਹੈ। ਰੂਪ ਤੇ ਸ਼ਬਦ ਵੀ ਮਾਦੀ ਹੋਣ ਦੇ ਕਾਰਨ ਗੌਣ ਹਨ। ਇਹਨਾਂ ਦੋਹਾਂ ਦੀ ਵੀ ਉਥੇ ਪਹੁੰਚ ਨਹੀਂ।

(੪) ਯੋਗੀ ਦਾ ਅਨਾਹਤ ਸ਼ਬਦ 'ਹੱਤ ਸ਼ਬਦ' ਹੈ। ਯੋਗੀ ਵੀ ਇਸ ਨੂੰ ਅਨਾਹਤ ਨਹੀਂ ਮੰਨਦੇ। ਉਹ ਇਸ ਨੂੰ ਇੰਦ੍ਰਿਆਂ ਦਾ ਵਿਸ਼ਾ ਮੰਨਦੇ ਹਨ, **ਕਿਉਂਕਿ ਇਸ ਨਾਦ ਦਾ ਆਰੰਭ ਅਨਾਹਤ ਚੱਕਰ ਵਿਚ ਦੀ ਬ੍ਰਹਮ-ਗੰਥੀ ਨੂੰ ਵਿੰਨ੍ਹਣ ਕਰਕੇ ਹੁੰਦਾ ਹੈ ਇਸ ਲਈ ਅਨਾਹਤ-ਨਾਦ ਸੰਗਯਾ ਬਣ ਗਈ ਹੈ।**

ਇਸ ਵਿਸ਼ੇ ਉਤੇ ਗੁਰਮਤਿ ਦੇ ਵਿਚਾਰ ਦੱਸਣੇ ਤੋਂ ਪਹਿਲਾਂ ਅਸੀਂ ਇਕ ਨਵੀਂ ਕਿਸਮ ਦੇ ਨਾਦ-ਉਪਾਸ਼ਕਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ। ਇਹ ਨਵੀਨ ਯੋਗੀ ਇਸ ਚਲਦੀ (20ਵੀਂ) ਸਦੀ ਦੀ ਹੀ ਉਪਜ ਹਨ, ਅਨਹਦ ਸ਼ਬਦ ਸੁਣਦੇ ਹਨ ਅਤੇ ਸੁਰਤ ਸ਼ਬਦ ਦੀਆਂ ਗੱਲਾਂ ਕਰਦੇ ਹਨ। ਨਾ ਤਾਂ ਇਹ ਪ੍ਰਾਣਾਯਾਮ ਰਾਹੀਂ ਸੁਖਮਨਾ ਨੂੰ ਮਲ-ਰਹਿਤ ਹੀ ਕਰਦੇ ਹਨ ਤੇ ਨਾ ਯੱਮ ਤੇ ਨਿਯਮ ਆਦਿ ਸਦਾਚਾਰਕ ਸਾਧਨ ਹੀ ਸਾਧਦੇ ਹਨ। ਅੰਤਹ-ਕਰਣ ਨੂੰ ਨਿਰਮਲ ਕਰਨ ਤੋਂ ਬਿਨਾਂ ਹੀ ਇਹ ਵੀਰ ਨੱਕ, ਮੂੰਹ, ਕੰਨ, ਅੱਖਾਂ ਆਦਿ ਬੰਦ ਕਰਕੇ ਅਨਹਦ ਸ਼ਬਦ ਸੁਣਨ ਦਾ ਦਾਅਵਾ ਕਰਦੇ ਹਨ। ਉਹ ਕਹਿੰਦੇ ਹਨ ਕਿ ਯੋਗੀ ਜਿਹੜੇ ਸ਼ਬਦ ਪ੍ਰਾਣਾਯਾਮ ਰਾਹੀਂ ਚੱਕਰ ਭੇਦ ਕੇ ਸੁਣਦੇ ਹਨ, ਉਹ ਉਹੀਓ ਸ਼ਬਦ ਉਨ੍ਹਾਂ ਥਾਵਾਂ 'ਤੇ ਸੁਰਤ ਨੂੰ ਟਿਕਾ ਕੇ ਸੁਣ ਲੈਂਦੇ ਹਨ। ਜੋ ਸ਼ਬਦ ਉਹ ਸੁਣਦੇ ਹਨ, ਨਿਸ਼ਚੇ ਹੀ ਉਹ ਅਨਹਦ ਨਹੀਂ ਹੋ ਸਕਦੇ। ਹਾਂ, **ਮਿਹਦੇ ਦੇ ਪੱਠਿਆਂ ਦੀ ਆਪਸੀ ਰਗੜ, ਦਿਲ ਦੀ ਧੜਕਣ, ਲਹੂ-ਨਾੜੀਆਂ ਵਿਚ ਤੇ ਰਕਤ-ਗੇੜ ਨਾਲ ਪੈਦਾ ਹੋਣ ਵਾਲੀਆਂ ਹੱਤ ਆਵਾਜ਼ਾਂ ਕਲਪਨਾ ਅਧੀਨ ਜ਼ਰੂਰ ਸੁਣ ਸਕਦੇ ਹੋਣਗੇ।** ਐਸਾ ਵੀ ਹੋ ਸਕਦਾ ਹੈ ਕਿਉਂਕਿ ਮਨ ਵਿਚ ਆਪਣੀ ਕਿਸੇ ਵੀ ਕਲਪਨਾ ਨੂੰ ਸਿੱਧ ਕਰਨ ਦੀ ਤਾਕਤ ਹੈ। ਮਾਨਸਿਕ ਵਿਦਿਆ (Psychology) ਦਾ ਅਨਜਾਣ ਵਿਦਿਆਰਥੀ ਵੀ ਇਹ ਗੱਲ ਜਾਣਦਾ ਹੈ, ਪਰ ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕਲਪਨਾ, ਕਲਪਨਾ ਹੀ ਹੁੰਦੀ ਹੈ, ਇਹ ਕਦੇ ਅਸਲੀਅਤ ਨਹੀਂ ਬਣ ਸਕਦੀ। ਯੋਗੀ ਤਾਂ ਸੱਚ-ਮੁਚਲਾ ਮਾਦੀ ਰਗੜ ਨਾਲ ਪੈਦਾ ਹੋਇਆ ਆਹਤ ਨਾਦ ਸੁਣਦੇ ਹਨ ਪਰ ਸੁਆਸਾਂ ਦੀ ਨਾੜੀਆਂ ਨਾਲ ਖਾਸੀ ਰਗੜ ਬਿਨਾਂ, ਕੇਵਲ ਖ਼ਿਆਲ-ਸ਼ਕਤੀ ਨਾਲ ਉਹੀ ਆਵਾਜ਼ਾਂ ਸੁਣਨਾ ਨਿਰੀਪੁਰੀ ਕਲਪਨਾ ਹੀ ਹੈ। ਅਸ਼ੁੱਧ ਮਨ ਰਾਹੀਂ ਕਲਪਨਾ ਨੂੰ ਅਸਲੀਅਤ ਸਮਝ ਕੇ ਉਸ ਵਿਚ ਰਚੇ ਰਹਿਣਾ ਵਿਚਾਰਵਾਨਾਂ ਦੀ ਨਜ਼ਰ ਵਿਚ ਕਦੇ ਵੀ ਕਲਿਆਣਕਾਰੀ ਸਾਬਤ ਨਹੀਂ ਹੋ ਸਕਦਾ। ਹਾਂ, ਇਹ ਥੋੜ੍ਹੇ ਚਿਰ ਦਾ ਮਨ-ਪ੍ਰਚਾਵਾ ਜ਼ਰੂਰ ਬਣ ਸਕਦਾ ਹੈ।

ਸਾਡੇ ਕੰਨ ਵਾਯੂ ਵਿਚ ਖਾਸ ਥੱਰਾਟ ਪੈਦਾ ਕਰਨ ਵਾਲੇ ਸ਼ਬਦ ਹੀ ਸੁਣ ਸਕਦੇ ਹਨ। ਦੁਨੀਆਂ ਵਿਚ ਤਾਂ ਬੇਅੰਤ ਸ਼ਬਦ ਹੋ ਰਹੇ ਹੁੰਦੇ ਹਨ ਪਰ ਉਹ ਸਾਰੇ ਦੇ ਸਾਰੇ ਸੁਣੇ ਨਹੀਂ ਜਾ ਸਕਦੇ। ਜਿਸ ਸ਼ਬਦ ਦੀ ਥੱਰਾਟ ਸਾਡੇ ਕੰਨ ਦੀ ਸੁਭਾਵਕ ਥੱਰਾਟ ਤੋਂ ਉੱਚੀ ਜਾਂ ਨੀਵੀਂ ਹੈ, ਉਸ ਨੂੰ ਅਸੀਂ ਸੁਣ ਨਹੀਂ ਸਕਦੇ। ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕਿਸੇ ਖਾਸ ਮਨੁੱਖ ਵਿਚ ਹੋਰਨਾਂ ਨਾਲੋਂ ਉੱਚੀ ਜਾਂ ਨੀਵੀਂ ਆਵਾਜ਼ ਸੁਣ ਸਕਣ ਦੀ ਸ਼ਕਤੀ ਵੀ ਹੋ ਸਕਦੀ ਹੈ ਅਤੇ ਜੰਗਲੀ ਕੌਮਾਂ ਇਸ ਗੱਲ ਦੀ ਸਾਖੀ ਵੀ ਭਰਦੀਆਂ ਹਨ। ਇਹ ਵੀ ਸੱਚ ਹੈ ਕਿ ਕਈ ਸ਼ਿਕਾਰੀ ਜਾਨਵਰ ਬਹੁਤ ਦੂਰੀ 'ਤੇ ਵੀ ਹੋਇਆ ਖੜਾਕ ਸੁਣ ਲੈਂਦੇ

ਹਨ ਪਰ ਇਹ ਸ਼ਬਦ ਆਹਤ ਹੁੰਦੇ ਹਨ, ਅਨਾਹਤ ਨਹੀਂ ਕਹੇ ਜਾ ਸਕਦੇ।

ਪਾਤੰਜਲ ਜੀ ਦੱਸਦੇ ਹਨ ਕਿ **ਧਾਰਨਾ, ਧਿਆਨ, ਸਮਾਧੀ** ਆਦਿ ਸਾਧਨ ਸਾਧਣ ਵਾਲਾ ਜੋਗੀ ਬਹੁਤ ਦੂਰ-ਦੂਰ ਦੀਆਂ ਆਵਾਜ਼ਾਂ ਵੀ ਸੁਣ ਸਕਦਾ ਹੈ ਪਰ ਉਹ ਸਾਰੇ ਹੱਤ ਸ਼ਬਦ ਹੀ ਹੁੰਦੇ ਹਨ। ਯੂਨਾਨੀ ਵਿਚਾਰਵਾਨ ਵੀ ਗ੍ਰਹਿਆਂ ਦੀ ਚਾਲ ਨਾਲ ਜੋ ਸ਼ਬਦ ਪੈਦਾ ਹੋ ਰਿਹਾ ਹੈ (Music of Spheres) ਦੇ ਸੁਣਨ-ਸੁਣਾਉਣ ਦਾ ਜ਼ਿਕਰ ਕਰਦੇ ਹਨ ਪਰ ਹੈ ਤਾਂ ਉਹ ਵੀ ਮਾਦੀ ਤੇ ਹੱਤ ਹੀ।

ਅੱਜਕੱਲ੍ਹ ਦੇ ਵਿਗਿਆਨਕ ਖੋਜੀ ਵੀ ਪੰਜ ਗਿਆਨ-ਇੰਦਰੇ ਮੰਨਦੇ ਹਨ। ਰਸ ਲਈ ਜੀਭ ਤੇ ਤਾਲੂ ਦਾ ਕੁਝ ਹਿੱਸਾ, ਰੂਪ ਲਈ ਅੱਖਾਂ, ਸ਼ਬਦ ਲਈ ਕੰਨ, ਗੰਧ ਲਈ ਨੱਕ ਤੇ ਸਪਰਸ਼ ਲਈ ਖਲੜੀ ਹੈ। ਪਰ ਉਨ੍ਹਾਂ ਦਾ ਵਿਚਾਰ ਹੈ ਕਿ ਇਹ ਕੇਵਲ ਸੁਨੇਹਾ ਹੀ ਪਹੁੰਚਾਉਂਦੇ ਹਨ। ਜਦੋਂ ਕਿਸੇ ਇੰਦਰੇ ਨੂੰ ਬਾਹਰੋਂ ਉਠੀ ਲਹਿਰ ਦੀ ਠੋਕਰ ਵੱਜਦੀ ਹੈ ਤਾਂ ਰੂਪ, ਰਸ ਆਦਿ ਉਸ ਦੇ ਘਰ ਦਾ ਕੁੰਡਾ ਖੜਕਾ ਕੇ ਮੁੜ ਜਾਂਦੇ ਹਨ, ਇੰਦਰੇ ਤੋਂ ਅੱਗੇ ਨਹੀਂ ਜਾ ਸਕਦੇ। ਖਬਰ ਦਿਮਾਗੀ ਨਸਾਂ ਕਿਸੇ ਗੁਪਤ ਬੋਲੀ ਰਾਹੀਂ ਦਿਮਾਗ ਨੂੰ ਦੇਂਦੀਆਂ ਹਨ, ਜਿਸ ਨੂੰ ਉਹ ਅਰਥਾਉਂਦਾ ਹੈ ਤੇ ਮਨ ਨੂੰ ਉਸ ਤੋਂ ਜਾਣੂੰ ਕਰ ਦੇਂਦਾ ਹੈ। ਮਨ ਉਸ ਦਾ ਰੂਪ, ਰੰਗ ਆਦਿ ਆਪਣੇ ਅੰਦਰੋਂ ਹੀ ਘੜ ਲੈਂਦਾ ਹੈ ਅਤੇ ਮੁਨਾਸਬ ਕਿਰਿਆ ਕਰਨ ਲਈ ਆਦੇਸ਼ ਦਿੰਦਾ ਹੈ। ਇਸ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸ਼ਬਦ, ਰਸ, ਰੂਪ ਆਦਿ ਕੇਵਲ ਇੰਦ੍ਰਿਆਂ ਤੱਕ ਹੀ ਪੁੱਜਦੇ ਹਨ, ਉਹ ਭਲਾ ਆਤਮਾ ਤੀਕ ਕਿਵੇਂ ਅੱਪੜ ਸਕਦੇ ਹਨ? ਨਵੀਨ ਤੇ ਪ੍ਰਾਚੀਨ ਦੋਵੇਂ ਹੀ ਖੋਜੀ ਇਨ੍ਹਾਂ ਦੀ ਆਤਮਾ ਤੱਕ ਪਹੁੰਚਣ ਦੀ ਹਾਮੀ ਨਹੀਂ ਭਰਦੇ।

ਸੋ ਸਿੱਟੇ ਦੀ ਗੱਲ ਇਹ ਹੈ ਕਿ ਯੋਗੀ ਤਾਂ ਜੋ ਕੁਝ ਸੁਣਦੇ ਹਨ, ਉਹ ਅਸਲੀਅਤ ਹੈ, **ਆਹਤਨਾਦ** ਹੈ, ਹੱਤ ਸ਼ਬਦ ਹੈ, ਭੂਤਿਕ ਹੈ। ਸਵੈ-ਸਰੂਪ ਵਿਚ ਇਸਥਿਤ ਹੋਣ ਲਈ ਉਸ ਨੂੰ ਰੂਪ ਤੇ ਸ਼ਬਦ ਮਾਦੀ ਤੱਤ ਸਮਝ ਕੇ ਦੋਵੇਂ ਛੱਡਣੇ ਪੈਂਦੇ ਹਨ।

ਸੋਚਣ ਦੀ ਗੱਲ ਹੈ ਕਿ ਅਸਲੀ ਨਾਦ ਤਾਂ ਆਤਮਾ ਤੱਕ ਪਹੁੰਚ ਨਹੀਂ ਸਕਦਾ ਕਿਉਂਕਿ ਭੌਤਿਕ ਸ਼ਕਤੀ ਦੀ ਅਭੂਤਿਕ ਤੱਤ ਆਤਮਾ ਵਿਚ ਸਮਾਈ ਨਹੀਂ ਹੋ ਸਕਦੀ। ਫੇਰ ਭਲਾ ਕਲਪਿਤ ਨਾਦ ਆਤਮਕ-ਮੰਡਲ ਵਿਚ ਕਿਵੇਂ ਪੁੱਜ ਸਕਦਾ ਹੈ? ਇਸ ਨੂੰ ਆਤਮ-ਅਨੰਦ ਸਮਝ ਲੈਣਾ ਕੇਵਲ ਭੁੱਲ ਹੀ ਨਹੀਂ, ਸਗੋਂ ਆਪਣੇ ਆਪ ਨੂੰ ਧੋਖਾ ਦੇਣਾ ਵੀ ਹੈ। ਇਸ ਨੂੰ ਅਸੀਂ ਸਿਰਫ਼ ਆਰਜ਼ੀ ਮਨ-ਪਰਚਾਵਾ ਹੀ ਕਹਿ ਸਕਦੇ ਹਾਂ।

## ਗੁਰਮਤਿ ਵਿਚ ਅਨਹਦ ਸ਼ਬਦ

ਇਸ ਮਸਲੇ 'ਤੇ ਕੁਝ ਹੋਰ ਦੱਸਣ ਤੋਂ ਪਹਿਲਾਂ ਚੰਗਾ ਹੋਵੇਗਾ ਕਿ ਅਸੀਂ ਉੱਚ-ਕੋਟੀ ਦੇ ਮੰਨੇ-ਪ੍ਰਮੰਨੇ ਪੰਥਕ ਵਿਦਵਾਨਾਂ ਦੇ ਵਿਚਾਰ ਵੀ ਪਾਠਕਾਂ ਗੋਚਰੇ ਪੇਸ਼ ਕਰੀਏ:

**ਭਾਈ ਕਾਨ੍ਹ ਸਿੰਘ ਜੀ ਨਾਭਾ** ਲਿਖਦੇ ਹਨ—"ਹੱਠ ਯੋਗ ਦੇ ਅਭਿਆਸੀਆਂ ਦਾ ਨਿਸਚਾ ਹੈ ਕਿ ਜਦ ਪ੍ਰਾਣ ਅਨਾਹਤ ਚੱਕ੍ਰ ਵਿਚ ਦੀ ਬ੍ਰਹਮ-ਗ੍ਰੰਥੀ ਨੂੰ ਵਿੰਨ੍ਹਦੇ ਹਨ, ਤਦ ਇਹ ਸ਼ਬਦ ਪੈਦਾ ਹੁੰਦਾ ਹੈ। ਇਸੇ ਲਈ ਅਨਾਹਤ-ਨਾਦ ਸੰਗਯਾ ਹੈ। ਜਦ ਅਨਾਹਤ-ਸ਼ਬਦ ਦਾ ਰਸ ਆਉਂਦਾ ਹੈ, ਤਦ ਮਨ ਦੇ ਤਰੰਗ ਸ਼ਾਂਤ ਹੋ ਜਾਂਦੇ ਹਨ।

ਗੁਰਮਤਿ ਵਿਚ ਗੁਰ-ਸ਼ਬਦ ਅਥਵਾ ਨਾਮ ਦੇ ਭਾਵਾਰਥ ਦੇ ਚਿੰਤਨ ਵਿਚ ਆਪਣੀ ਵਿਰਤੀ ਲਾਉਣ ਤੋਂ, ਜੋ ਅਨੇਕ ਪ੍ਰਕਾਰ ਦੇ ਅਨੁਭਵ ਉਤਪੰਨ ਹੁੰਦੇ ਹਨ, ਇਹ ਅਨਾਹਤ ਸ਼ਬਦ ਹੈ, ਅਰ ਇਸੇ ਨੂੰ 'ਸੁਰਤਿ ਸ਼ਬਦ' ਲਿਖਿਆ ਹੈ। ਅਰਥਾਤ ਸੁਰਤਿ (ਵ੍ਰਿਤੀ) ਨੂੰ ਸ਼ਬਦ ਵਿਚ ਜੋੜਨਾ, ਜਿਸ ਤੋਂ ਮਨ ਦੀ ਇਕਾਗਰਤਾ ਹੁੰਦੀ ਹੈ।"

(ਗੁਰਮਤਿ ਮਾਰਤੰਡ, ਪੰਨਾ 34)

"ਯੋਗੀ ਮੰਨਦੇ ਹਨ ਕਿ ਪ੍ਰਾਣਾਯਾਮ ਸਾਧਨ ਨਾਲ ਅਨਾਹਤ ਚੱਕਰ ਵੇਧਨ ਤੋਂ ਦੱਸਵੇਂ ਦੁਆਰ ਵਿਚ ਪੰਚ ਸ਼ਬਦ (ਸੰਗ, ਮ੍ਰਿਦੰਗ, ਕਿੰਗ੍ਰੀ, ਮੁਰਲੀ ਅਤੇ ਵੀਣਾ) ਸੁਣਾਈ ਦਿੰਦੇ ਹਨ, ਪਰ **ਗੁਰਮਤਿ ਵਿਚ ਅਨਾਹਦ ਸ਼ਬਦ ਤੋਂ ਭਾਵ ਹੈ ਕਿ ਗੁਰਮੁਖ ਅਭਿਆਸੀ ਯਥਾਰਥ ਗਿਆਨ ਨੂੰ ਪ੍ਰਾਪਤ ਹੋ ਕੇ ਜਦ ਸਹਜ-ਸਮਾਧੀ ਵਿਚ ਲੀਨ ਹੁੰਦੇ ਹਨ, ਤਦ ਚਮਤਕਾਰੀ ਅਨੁਭਵ ਉਹਨਾਂ ਦੇ ਦਿਮਾਗ ਵਿਚ ਫੁਰਦੇ ਹਨ।** ਇਹੀ ਅਨਾਹਤ ਸ਼ਬਦ ਹੈ। ਜੋ ਸ਼ਬਦ, ਕੰਠ, ਤਾਲੂ ਅਤੇ ਯੰਤਰ ਆਦਿ ਦੀ ਸਹਾਇਤਾ ਬਿਨਾਂ ਉਪਜੇ, ਉਸ ਦਾ ਨਾਉਂ 'ਅਨਾਹਤ' ਹੈ, ਜੋ 'ਆਹਤ' ਦੇ ਵਿਰੁੱਧ ਹੈ।"

*(ਗੁਰਮਤਿ ਮਾਰਤੰਡ, ਪੰਨਾ ੫੨੮)*

**ਡਾ: ਭਾਈ ਜੋਧ ਸਿੰਘ ਜੀ ਲਿਖਦੇ ਹਨ**—ਪਹਿਲੀ ਗੱਲ ਤਾਂ ਅਸੀਂ ਇਹ ਦੱਸਣਾ ਚਾਹੁੰਦੇ ਹਾਂ ਕਿ ਅਨਾਹਤ ਸ਼ਬਦ ਦਾ ਅਰਥ ਯੋਗ ਵਿਚ ਇਹ ਨਹੀਂ, ਜੋ ਸ਼ਬਦ ਬਿਨਾਂ ਹਤ ਅਰਥਾਤ ਦੋ ਚੀਜ਼ਾਂ ਦੇ ਟਕਰਾਏ ਸੁੱਤੇ-ਸਿਧ ਹੀ ਪਿਆ ਹੁੰਦਾ ਹੋਵੇ। ਅਨਾਹਤ ਸ਼ਬਦ ਇਸ ਲਈ ਨਾਮ ਰੱਖਿਆ ਹੈ ਕਿਉਂਕਿ ਇਹ ਸ਼ਬਦ ਓਦੋਂ ਪੈਦਾ ਹੁੰਦਾ ਹੈ ਜਦੋਂ ਪ੍ਰਾਨ ਅਨਾਹਤ-ਚੱਕਰ ਵਿਚ ਦੀ ਬ੍ਰਹਮ-ਗ੍ਰੰਥੀ ਨੂੰ ਵਿੰਨ੍ਹਦੇ ਹਨ।"

*(ਗੁਰਮਤਿ ਨਿਰਣਯ, ਪੰਨਾ ੨੧੫)*

"ਯੋਗ ਦਾ ਪਰਮ-ਪਦ ਇਹ ਹੈ, ਮਨ ਨੂੰ ਹੋਰ ਬ੍ਰਿਤੀਆਂ ਤੋਂ ਹੀਨ ਕਰਕੇ ਸ੍ਵੈ-ਸਰੂਪ ਵਿਚ ਇਸਥਿਤ ਕਰਨਾ। ਹਠ-ਯੋਗੀ ਸਮਾਧੀ ਵਿਚ ਜਾ ਕੇ ਲੱਕੜੀ ਦੇ ਕੁੰਡੇ ਵਾਂਗ ਮੁਰਦਾ ਪਿਆ ਰਹਿਣ ਨੂੰ ਹੀ ਉੱਚੀ ਅਵਸਥਾ ਦੱਸਦਾ ਹੈ। **ਗੁਰਮਤਿ ਦਾ ਪਰਮ-ਪਦ ਆਪਣੇ ਮਨ ਨੂੰ ਨਿਰੰਕਾਰ ਵਿਚ ਜੋੜਨਾ ਹੈ। ਸਿੱਖ ਨਾਮ ਵਿਚ ਸੁਰਤ ਲਾ ਕੇ ਕਿਰਿਆਹੀਨ ਨਹੀਂ ਹੁੰਦਾ।** 'ਮਨ ਦੀਆਂ ਬ੍ਰਿਤੀਆਂ ਨੂੰ ਕੀਕਰ ਰੋਕੀਏ' ਇਥੇ ਹੀ ਜੋਗ ਤੇ ਗੁਰਮਤਿ ਦਾ ਬਹੁਤ ਸਾਰਾ ਭੇਦ ਹੈ—

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥**

*(੨੮੨)*

**ਸਿੱਖ ਇੰਦ੍ਰੀਆਂ ਨੂੰ ਬੇ-ਹਿਸ ਨਹੀਂ ਕਰਦਾ। ਇੰਦ੍ਰਿਆਂ ਦੀ ਰਾਹੀਂ ਜਦੋਂ ਮਨ ਵਿਚ ਕੋਈ ਫੁਰਨਾ ਪੈਦਾ ਹੁੰਦਾ ਹੈ, ਉਸ ਨੂੰ ਗੁਰ-ਸ਼ਬਦ ਦੁਆਰਾ ਰੋਕਦਾ ਹੈ। ਈਕੁਰ ਰੋਕਦਿਆਂ ਰੋਕਦਿਆਂ:**

**ਰਹਤ ਰਹਤ ਰਹਿ ਜਾਹਿ ਬਿਕਾਰਾ ॥**
**ਗੁਰ ਪੂਰੇ ਕੈ ਸਬਦਿ ਅਪਾਰਾ ॥**

*(੨੫੯)*

**ਮਨ ਦੇ ਵਿਕਾਰ ਲਹਿ ਜਾਂਦੇ ਹਨ ਤੇ ਮਨ ਵਿਚ ਗੁਰ ਸ਼ਬਦ ਤੋਂ ਉਲਟ ਫੁਰਨੇ ਬੰਦ ਹੋ ਜਾਂਦੇ ਹਨ। ਇਸੇ ਸੁਰਤ ਨੂੰ ਸ਼ਬਦ ਵਿਚ ਲਾਉਣਾ ਕਹਿੰਦੇ ਹਨ। ਮਨ ਹਰ ਵੇਲੇ ਗੁਰੂ ਸ਼ਬਦ ਚੇਤੇ ਰੱਖੇ:**

**ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**
**ਰਾਜ ਦੁਆਰੈ ਸੋਭ ਸੁ ਮਾਨੈ ॥** *(੨੨੧)*

ਹਠ-ਯੋਗੀ ਨਾਦ ਦਾ ਅੰਕਸ ਫੜਦਾ ਹੈ।ਸਿੱਖੀ ਦਾ ਅੰਕਸ ਗੁਰ-ਸ਼ਬਦ ਹੈ।ਹੱਠ-ਯੋਗੀ ਦੀਆਂ ਆਪਣੀਆਂ ਇੰਦ੍ਰੀਆਂ ਵਿਸ਼ਿਆਂ ਵੱਲ ਨਹੀਂ ਦੌੜਦੀਆਂ ਕਿਉਂਕਿ ਉਨ੍ਹਾਂ ਨਾਲੋਂ ਪ੍ਰਾਣਾਂ ਦਾ ਵਿਯੋਗ ਕਰਕੇ ਯੋਗ ਨੇ ਆਪਣੀਆਂ ਇੰਦ੍ਰੀਆਂ ਬੇ-ਹਿਸ ਕਰ ਦਿੱਤੀਆਂ ਹਨ।ਪਰ ਗੁਰਸਿੱਖ ਨੇ ਮਨ ਨੂੰ ਗੁਰਸ਼ਬਦ ਵਿਚ ਲਾ ਦਿੱਤਾ ਹੈ। ਉਹਦੀਆਂ ਇੰਦ੍ਰੀਆਂ ਚੰਗੀਆਂ-ਭਲੀਆਂ ਹਨ ਪਰ ਮਨ ਭੈੜੇ ਪਾਸੇ ਨਹੀਂ ਜਾ ਸਕਦਾ, ਇਸ ਲਈ ਇੰਦ੍ਰੀਆਂ ਵੀ ਭੈੜੇ ਪਾਸੇ ਨਹੀਂ ਜਾਂਦੀਆਂ। ਵਿਸ਼ੇ ਉਨ੍ਹਾਂ ਨੂੰ ਦਿੱਸਦੇ ਹਨ, ਪਰ :

**ਦੀਸਤ ਮਾਸੁ ਨ ਖਾਇ ਬਿਲਾਈ।**
**ਮਹਾ ਕਸਾਬਿ ਛੁਰੀ ਸਟਿ ਪਾਈ।** *(੮੯੮)*

*(ਗੁਰਮਤਿ ਨਿਰਣਯ, ੨੧੮-੨੧੯)*

**ਯੋਗੀ ਤਾਂ ਦਸਮ ਦੁਆਰ ਵਿਚ ਪੁੱਜਣ ਤੋਂ ਪਹਿਲੇ ਅਨਹਦ-ਸ਼ਬਦ ਸੁਣਦਾ ਹੈ। ਪਰ ਗੁਰਮਤਿ ਅਨੁਸਾਰ ਇਸ ਸ਼ਬਦ ਦਾ ਰਸ ਦਸਮ-ਦੁਆਰ ਵਿਚ ਪੁੱਜ ਕੇ ਪਤਾ ਲੱਗਦਾ ਹੈ।**

*(ਉਹੀ ਪੰਨਾ ੨੩੪)*

"ਗੁਰਮਤਿ ਰਾਹੀਂ ਨਾਮ ਜਪ ਕੇ ਹੀ ਦਸਮ-ਦੁਆਰ ਖੁੱਲ੍ਹਦਾ ਹੈ ਤੇ ਫਿਰ ਜਦੋਂ ਨਾਮ ਸਾਖਿਆਤ ਹੁੰਦਾ ਹੈ, ਉਦੋਂ ਅਨੇਕਾਂ ਨਾਦਾਂ ਦਾ ਰਸ ਆਉਂਦਾ ਹੈ। ਹੇਠ ਲਿਖੇ ਸ਼ਬਦ ਦੱਸਦੇ ਹਨ ਕਿ 'ਅਨਾਹਤ ਸ਼ਬਦ' ਕਦੋਂ ਤੇ ਕਿਸ ਤਰ੍ਹਾਂ ਪ੍ਰਗਟ ਹੁੰਦੇ ਹਨ, ਨਾਲ ਕਸਵੱਟੀ ਇਹ ਦੱਸੀ ਹੈ ਕਿ ਜਦੋਂ ਇਹ ਪ੍ਰਗਟ ਹੁੰਦੇ ਹਨ, ਦੁੱਖ ਤੇ ਪਾਪ ਨਾਸ ਹੋ ਜਾਂਦੇ ਹਨ :

**—ਗੁਰਮਤਿ ਰਾਮੁ ਜਪੈ ਜਨੁ ਪੂਰਾ ॥**
**ਤਿਤੁ ਘਟਿ ਅਨਹਤ ਬਾਜੇ ਤੂਰਾ ॥** *(੨੨੮)*

**—ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥** *(੨੬੩)*

**—ਅਨਹਦੋ ਅਨਹਦੁ ਵਾਜੈ**
**ਰੁਣ ਝੁਣਕਾਰੇ ਰਾਮ ॥**
**ਮੇਰਾ ਮਨੋ ਮੇਰਾ ਮਨੁ ਰਾਤਾ**
**ਲਾਲ ਪਿਆਰੇ ਰਾਮ ॥**

**ਅਨਦਿਨੁ ਰਾਤਾ ਮਨੁ ਬੈਰਾਗੀ**
**ਸੁੰਨ ਮੰਡਲਿ ਘਰੁ ਪਾਇਆ ॥**
**ਆਦਿ ਪੁਰਖੁ ਅਪਰੰਪਰੁ ਪਿਆਰਾ**
**ਸਤਿਗੁਰਿ ਅਲਖੁ ਲਖਾਇਆ ॥**
**ਆਸਣਿ ਬੈਸਣਿ ਥਿਰੁ ਨਾਰਾਇਣੁ**
**ਤਿਤੁ ਮਨੁ ਰਾਤਾ ਵੀਚਾਰੇ ॥**
**ਨਾਨਕ ਨਾਮਿ ਰਤੇ ਬੈਰਾਗੀ**
**ਅਨਹਦ ਰੁਣ ਝੁਣਕਾਰੇ ॥ ੧ ॥** *(੪੩੬)*

ਇਸੇ ਤਰ੍ਹਾਂ ਆਪ ਕਈ ਹੋਰ ਪ੍ਰਮਾਣ ਦੇਣ ਤੋਂ ਉਪਰੰਤ ਲਿਖਦੇ ਹਨ, "ਅਨਹਤ ਸ਼ਬਦ ਉਥੇ ਹੀ ਪ੍ਰਗਟ ਹੁੰਦਾ ਹੈ, ਜਿਸ ਘਟ ਵਿਚ ਗੁਰਮਤਿ ਗ੍ਰਹਿਣ ਕਰਕੇ ਨਾਮ ਦਾ ਜਾਪ ਹੁੰਦਾ ਹੈ ਤੇ ਪ੍ਰਗਟ ਉਸ ਵੇਲੇ ਹੁੰਦਾ ਹੈ ਜਦੋਂ ਜੀਵ-ਆਤਮਾ ਦਾ ਨਿਰੰਕਾਰੀ ਜੋਤ ਨਾਲ ਮੇਲ ਹੁੰਦਾ ਹੈ। ਜੋਗੀ ਨਾਦ ਨੂੰ ਹੇਠਾਂ ਛੱਡ ਕੇ ਆਪਣੇ ਨਿਰਵਿਕਾਰ ਸਰੂਪ ਵਿਚ ਜਾਂਦਾ ਹੈ। 'ਨਵੀਨ ਸੁਰਤ ਅਭਿਲਾਖੀ' ਪਹਿਲੇ ਦਿਨ ਤੋਂ ਹੀ ਅਨਹਦ ਸੁਣਨ ਲੱਗ ਪੈਂਦਾ ਹੈ! ਪਰ ਗੁਰੂ ਸਾਹਿਬ ਦਾ ਦੱਸਿਆ ਅਨਹਦ ਸ਼ਬਦ ਹੁੰਦਾ ਹੀ ਜੀਵ-ਆਤਮਾ ਦੇ ਨਿਰੰਕਾਰ ਨਾਲ ਮੇਲ ਸਮੇਂ ਹੈ, ਪਹਿਲੋਂ ਨਹੀਂ।"

*(ਗੁਰਮਤਿ ਨਿਰਣਯ, ਪੰਨਾ ੨੩੪-੨੩੬)*

"ਗੁਰ ਸ਼ਬਦ ਦੇ ਕਮਾਉਣ 'ਤੇ ਨਾਮ ਦੇ ਅਭਿਆਸ ਦੁਆਰਾ ਦਸਮ-ਦੁਆਰ ਜੋ ਸਾਡੇ ਅੰਤਹਕਰਣ ਵਿਚ ਖੁੱਲ੍ਹਦਾ ਹੈ। ਨਾਮ ਸਾਖਿਆਤ ਹੁੰਦਾ ਹੈ ਤਾਂ ਜੋਤ ਨਾਲ ਜੋਤ ਰਲਣ ਸਮੇਂ ਪੰਚ-ਸ਼ਬਦ ਤੇ ਅਨਾਹਦ-ਸ਼ਬਦ ਪ੍ਰਗਟ ਹੁੰਦੇ ਹਨ।

*(ਉਹੀ, ਪੰਨਾ ੨੩੯)*

'ਅਨਹਦ' ਪਦ ਨੂੰ ਗੁਰਬਾਣੀ ਵਿਚ ਨਿਰਾ 'ਸ਼ਬਦ' ਨਾਲ ਹੀ ਨਹੀਂ ਵਰਤਿਆ ਗਿਆ, ਇਹ ਪਦ ਬਾਣੀ ਨਾਲ ਵੀ ਆਇਆ ਹੈ।

*(ਉਹੀ, ਪੰਨਾ ੨੪੧)*

"ਜਦੋਂ ਨਿਰੰਕਾਰ ਨਾਲ ਮੇਲ ਹੁੰਦਾ ਹੈ ਤਾਂ ਅਨਹਦ ਬਾਣੀ ਦੀ ਧੁਨ ਵੀ ਉਪਜਦੀ ਹੈ।"

*(ਉਹੀ, ਪੰਨਾ ੨੪੨)*

"**ਇਸ ਲਈ ਅਨਹਦ ਦਾ ਅਰਥ ਹੈ ਨਾਸ ਰਹਿਤ ਜਾਂ ਅਤੁਟ।** 'ਅਨਹਦ ਬਾਣੀ' ਸੱਚੀ ਅਟੱਲ ਬਾਣੀ ਤੇ 'ਅਨਹਦ ਸ਼ਬਦ' ਨਾਮ ਦਾ ਅਤੁਟ ਗਿਆਨ ਜਿਸ ਵਿਚੋਂ ਲਿਵ ਕਦੀ ਨ ਤੁਟੇ। ਗੁਰੂ ਇਸ ਗਿਆਨ ਤੇ ਗੁਪਤੀ ਬਾਣੀ ਦਾ ਆਪਣੇ ਉਪਦੇਸ਼ ਦੁਆਰਾ ਸੰਸਾਰ ਵਿਚ ਪ੍ਰਚਾਰ ਕਰਦੇ ਹਨ। ਇਸ ਲਈ ਗੁਰਬਾਣੀ ਨੂੰ ਵੀ ਅਨਹਦ ਬਾਣੀ ਤੇ ਅਨਹਦ ਸ਼ਬਦ ਕਿਹਾ ਗਿਆ ਹੈ।"

*(ਗੁਰਮਤਿ ਨਿਰਣਯ, ਪੰਨਾ ੨੪੩)*

**ਡਾ. ਬਲਬੀਰ ਸਿੰਘ ਜੀ ਦਾ ਕਥਨ ਹੈ**—"ਯੋਗ ਮਤ ਵਲੋਂ ਆਏ 'ਅਨਹਦ ਨਾਦ' ਜਾਂ 'ਅਨਹਦ ਸ਼ਬਦ' ਦੇ ਸਿਧਾਂਤਿਕ ਰੂਪ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਯੋਗ-ਦਾਨੀਆਂ ਤੇ ਗੁਰੂ ਸਾਹਿਬਾਨ ਨੇ ਇਸ ਕਾਵਿ-ਮਈ ਰੂਪਕ ਦੇ ਤੌਰ ਤੇ ਪਰਮ ਸੱਚ ਵਿਚ ਲੀਨ ਹੋਣ ਦਾ ਅਨੰਦ ਨੂੰ ਦਰਸਾਉਣ ਵਜੋਂ ਕੀਤੀ ਗਈ ਹੈ। **'ਅਨਾਹਦ ਸ਼ਬਦ' ਨੂੰ ਕੋਈ ਕਾਰਜ ਜਾਂ ਘਟਨਾ ਨਹੀਂ ਮੰਨਿਆ ਗਿਆ, ਜੋ ਇੰਦਰੀਆਂ ਦਾ ਵਿਸ਼ਾ ਹੋ ਸਕੇ ਸਗੋਂ ਇਸ ਨੂੰ ਨਿਰੰਤਰ ਨਾਮ-ਸਿਮਰਨ ਦੁਆਰਾ, ਆਤਮਾ ਦੀ ਨਿਰਮਲ ਅਵਸਥਾ ਮਗਰੋਂ ਸਥਿਰ ਤੌਰ 'ਤੇ ਆਤਮਾ ਤੇ ਪਰਮਾਤਮਾ ਨਾਲ ਇਕ-ਮਿਕ ਹੋਈ ਦਸ਼ਾ ਦੇ ਅਕੱਥ-ਰਸ ਤੇ ਸੁਖ ਦੀ ਅਵਸਥਾ ਸੁਝਾਉਣ** ਲਈ ਪ੍ਰਤੀਕ ਦੇ ਤੌਰ 'ਤੇ ਵਰਤਿਆ ਗਿਆ ਹੈ।" ਗੁਰਵਾਕ ਹੈ :

**ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ**
**ਅਨਹਦ ਸਬਦੁ ਵਜਾਇਆ ॥**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ**
**ਸਚੋ ਸਚਿ ਸਮਾਇਆ ॥** *(੬੦੨)*

ਇਹ ਦਸ਼ਾ ਅੰਦਰ ਦੇ ਆਤਮਕ ਸੁਖ ਦੀ ਹੈ, ਕੋਈ ਸੁਣਾਈ ਦੇਣ ਵਾਲੇ ਸੰਗੀਤ ਦੀ ਨਹੀਂ :

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥** *(੨੬੩)*

ਇਹ ਆਤਮਕ ਸੁਖ ਦੀ ਹਾਲਤ ਹੈ ਜੋ ਨਿਰੰਤਰ ਸਿਮਰਨ ਨਾਲ ਉਪਜਦੀ ਹੈ। ਲਗਾਤਾਰ ਨਾਮ-ਸਿਮਰਨ ਨਾਲ ਗਿਆਨ ਦਾ ਝਿਲਮਿਲਕਾਰ ਪ੍ਰਕਾਸ਼ਮਾਨ ਹੁੰਦਾ ਹੈ। ਇਹੋ ਅਨਹਦ ਸ਼ਬਦ ਦਾ ਵੱਜਣਾ ਹੈ :

**ਜਹ ਝਿਲਿ ਮਿਲਿ ਕਾਰੁ ਦਿਸੰਤਾ ॥**

ਤਹ ਅਨਹਦ ਸਬਦ ਬਜੰਤਾ ॥ (੬੫੭)

ਹੋਰ ਸਾਧਨਾਂ ਦੇ ਮਾਰਗਾਂ ਵਿਚ ਇਹ ਮੰਨਿਆ ਹੈ ਕਿ 'ਅਨਹਦ ਸ਼ਬਦ' ਦਾ ਸੁਣਾਈ ਦੇਣਾ ਆਤਮਿਕ ਉਨਤੀ ਵਿਚ ਇਕ ਪੜਾਅ ਹੈ, ਅਤੇ ਇਸ ਤੋਂ ਅੱਗੇ ਹੋਰ ਕਈ ਪੜਾਅ ਆਉਂਦੇ ਹਨ, **ਪਰ ਗੁਰਬਾਣੀ ਵਿਚ ਇਹ ਰੂਪਕ ਆਤਮਾ ਤੇ ਪਰਮਾਤਮਾ ਦੇ ਪੂਰਨ-ਮਿਲਾਪ ਦੀ ਦਸ਼ਾ ਤੇ ਸੁਖ ਲਈ ਵਰਤਿਆ ਹੈ ਅਤੇ ਇਹ ਆਤਮਕ ਉੱਨਤੀ ਦੀ ਸਿਖਰ ਨੂੰ ਦਰਸਾਉਂਦਾ ਹੈ।**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਇਹ ਰੂਪਕ ਆਇਆ ਹੈ, ਉਥੇ ਭਾਵਨਾ ਇਹ ਦੱਸਣ ਦੀ ਹੈ ਕਿ ਨਾਮ-ਸਿਮਰਨ ਦਾ ਮਾਰਗ ਹੋਰ ਸਾਰੇ ਸਾਧਨਾਂ ਤੋਂ ਸ੍ਰੇਸ਼ਟ ਹੈ। ਨਾਮ-ਸਿਮਰਨ ਮਾਰਗ ਸਿੱਧਾ ਹੀ ਪ੍ਰਭੂ-ਮਿਲਾਪ ਤੀਕ ਲੈ ਜਾਂਦਾ ਹੈ ਤੇ ਹੇਠਲੇ ਦਰਜੇ ਦੀਆਂ ਰਿਧੀਆਂ-ਸਿਧੀਆਂ ਵਿਚ ਭਟਕਣ ਨਹੀਂ ਦਿੰਦਾ। ਗੁਰਬਾਣੀ ਵਿਚ 'ਅਨਹਦ ਸ਼ਬਦ' ਸ੍ਰੇਸ਼ਟਤਮ ਆਤਮਕ ਤਜਰਬੇ ਦੇ ਪ੍ਰਤੀਕ ਵਜੋਂ ਆਇਆ ਹੈ।

*(ਨਿਰੁਕਤ, ਦੂਜੀ ਪੋਥੀ, ਭੂਮਿਕਾ, ਪੰਨਾ ੧੧-੧੨)*

ਸਿੱਖ ਵਿਦਵਾਨਾਂ ਦੀ ਉਪ੍ਰੋਕਤ ਸਾਰੀ ਵਿਚਾਰ ਤੋਂ ਸਪੱਸ਼ਟ ਹੁੰਦਾ ਹੈ—

(੧) ਯੋਗੀਆਂ ਦਾ ਅਨਹਦ-ਨਾਦ ਜਾਂ ਸ਼ਬਦ ਵੈਸੇ ਤਾਂ 'ਹਤ' ਸ਼ਬਦ ਹੈ ਪਰ ਅਨਾਹਤ ਚੱਕਰ ਵਿਚ ਦੀ ਬ੍ਰਹਮ-ਗ੍ਰੰਥੀ ਵਿੰਨ੍ਹਣ ਤੇ ਉਤਪੰਨ ਹੋਣ ਦੇ ਕਾਰਨ ਯੋਗੀ ਇਸ ਨੂੰ 'ਅਨਹਤ ਨਾਦ', 'ਸ਼ਬਦ' ਦੇ ਨਾਂ ਦੇਂਦੇ ਹਨ।

(੨) ਯੋਗੀ ਤਾਂ ਦਸਮ-ਦੁਆਰ ਵਿਚ ਪੁੱਜਣ ਤੋਂ ਪਹਿਲਾਂ ਅਨਹਦ-ਨਾਦ ਜਾਂ ਪੰਜ ਵਾਜੇ ਸੁਣਦੇ ਹਨ। ਦਸਮ-ਦੁਆਰ ਤੋਂ ਪਹਿਲਾਂ ਹੀ ਇਨ੍ਹਾਂ ਨੂੰ ਇਹ ਛੱਡਣੇ ਪੈਂਦੇ ਹਨ। ਨਵੀਨ ਯੋਗੀ ਪਹਿਲੇ ਦਿਨ ਤੋਂ ਹੀ ਸੁਰਤ ਤੇ ਕਲਪਨਾ ਰਾਹੀਂ ਇਨ੍ਹਾਂ ਨੂੰ ਸੁਣਨ ਲੱਗ ਪੈਂਦਾ ਹੈ ਪਰ ਗੁਰਸਿੱਖ ਦਸਮ ਦੁਆਰ ਵਿਚ ਪੁੱਜ ਕੇ ਪ੍ਰਭੂ-ਮੇਲ ਮਿਲਾਪ ਦੀ ਅਵਸਥਾ ਵਿਚ ਸਾਰੇ ਜਗਤ ਨੂੰ ਥਿਰ ਰੱਖਣ ਵਾਲੇ ਸ਼ਬਦ ਦੀ ਧੁਨ ਨੂੰ ਸਹਿਜੇ ਹੀ ਸੁਣਦਾ ਹੈ ਅਤੇ ਅਨੇਕ ਵਾਜਿਆਂ ਦੇ ਅਨੰਦ-ਮਈ ਰਸ ਨੂੰ ਮਾਣਦਾ ਹੈ। ਇਹ ਨਿਰੰਤਰ ਸੁਣੀਂਦੀਆਂ ਧੁਨਾਂ ਹੀ 'ਅਨਹਦ' ਨਾਦ ਹਨ।

(੩) ਯੋਗੀ ਤਾਂ 'ਉਨਮਨੀ' ਅਵਸਥਾ ਵਿਚ ਪਹੁੰਚ ਕੇ ਲੱਕੜ ਦੇ ਕੁੰਦੇ ਵਾਂਗ ਮੁਰਦੇ ਦੀ ਤਰ੍ਹਾਂ ਰਹਿ ਕੇ ਜੀਵਨ ਕੱਟਣਾ ਪਸੰਦ ਕਰਦਾ ਹੈ। ਉਸ ਦੀਆਂ ਇੰਦ੍ਰੀਆਂ ਪ੍ਰਾਣਾਂ ਨਾਲੋਂ ਟੁੱਟ ਕੇ ਬੇ-ਹਿਸ ਹੋ ਜਾਂਦੀਆਂ ਹਨ। ਪਰ ਗੁਰਸਿੱਖ ਪੂਰ ਸ਼ਬਦ ਅਨੁਸਾਰ ਮਨ ਨੂੰ ਅਜਿਹਾ ਘੜ ਲੈਂਦਾ ਹੈ ਕਿ ਨਾਮ ਉਸ ਦੇ ਸੁਭਾਗ ਵਿਚ ਧਸ ਜਾਂਦਾ ਹੈ। ਉਸ ਦੇ ਅੰਦਰ ਮਾੜੇ ਫੁਰਨੇ ਫੁਰ ਹੀ ਨਹੀਂ ਸਕਦੇ। ਉਹ ਆਪਣਾ ਜੀਵਨ ਗੁਰ ਸ਼ਬਦ ਦੀ ਅਗਵਾਈ ਵਿਚ ਬਿਤਾਉਂਦਾ ਹੈ। ਨਾਮ ਉਸ ਦੇ ਅੰਦਰ ਵੱਸਦਾ ਹੈ, ਨਾਮ ਹੀ ਉਸ ਦੇ ਅਮਲਾਂ ਵਿਚੋਂ ਉਘੜਦਾ ਹੈ। ਉਹ ਨਿਸ਼-ਕਿਰਿਆ ਨਹੀਂ ਹੁੰਦਾ ਸਗੋਂ ਸੇਵਾ-ਸਿਮਰਨ ਤੇ ਪਰਉਪਕਾਰ ਚਿਤਵਦਾ ਤੇ ਕਰਦਾ ਹੈ।

(੪) ਗੁਰਬਾਣੀ ਵਿਚ 'ਅਨਹਦ ਸ਼ਬਦ' ਨੂੰ ਕੋਈ ਕਾਰਜ ਜਾਂ ਘਟਨਾ ਨਹੀਂ ਮੰਨਿਆ ਗਿਆ ਜੋ ਇੰਦ੍ਰੀਆਂ ਦਾ ਵਿਸ਼ਾ ਹੋ ਸਕੇ, ਸਗੋਂ ਪ੍ਰਭੂ-ਮੇਲ ਤੋਂ ਉਪਜੇ ਅਕਹਿ ਰਸ ਤੇ ਸੁਖ ਨੂੰ ਸੁਝਾਉਣ ਲਈ ਪ੍ਰਤੀਕ ਦੇ ਤੌਰ 'ਤੇ ਵਰਤਿਆ ਗਿਆ ਹੈ।

**ਸਿੱਟੇ ਦੀ ਗੱਲ ਇਹ ਹੈ ਕਿ ਹਰੀ-ਪ੍ਰਭੂ ਦੇ ਨਿਰੰਤਰ ਨਾਮ-ਸਿਮਰਨ ਤਥਾ ਗੁਣ ਗਾਉਣ ਤੇ ਕਮਾਉਣ ਨਾਲ ਅਨਹਦ ਝੁਨਕਾਰ ਸੁਣੀਂਦੀ ਹੈ :**

—ਹਰਿ ਹਰੇ ਹਰਿ ਗੁਣ ਗਾਵਹੁ
ਹਰਿ ਗੁਰਮੁਖੇ ਪਾਏ ਰਾਮ ॥
ਅਨਦਿਨੋ ਸਬਦਿ ਰਵਹੁ
ਅਨਹਦ ਸਬਦ ਵਜਾਏ ਰਾਮ ॥ (੭੭੦)

—ਜਿਤੁ ਗ੍ਰਿਹਿ ਗੁਨ ਗਾਵਤੇ
ਹਰਿ ਕੇ ਗੁਨ ਗਾਵਤੇ
ਰਾਮ ਗੁਨ ਗਾਵਤੇ
ਤਿਤੁ ਗ੍ਰਿਹਿ ਵਾਜੇ ਪੰਚ ਸਬਦ
ਵਡ ਭਾਗ ਮਥੋਰਾ ॥
ਤਿਨ੍ ਜਨ ਕੇ ਸਭਿ ਪਾਪ ਗਏ
ਸਭਿ ਦੋਖ ਗਏ
ਸਭਿ ਰੋਗ ਗਏ
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ
ਤਿਨ੍ ਜਨ ਕੇ ਹਰਿ ਮਾਰਿ
ਕਢੇ ਪੰਚ ਚੋਰਾ ॥ (੧੨੦੧)

ਦਸਮ-ਦੁਆਰ ਦੇ ਬਜਰ ਕਿਵਾੜ ਵੀ ਗੁਰ-ਸ਼ਬਦ ਦੀ ਕਮਾਈ ਨਾਲ ਹੀ ਖੁਲ੍ਹਣੇ ਚਾਹੀਦੇ ਹਨ :

ਨਉ ਦਰਵਾਜੇ ਕਾਇਆ ਕੋਟੁ ਹੈ,
ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ,
ਗੁਰ ਸਬਦਿ ਖੁਲੀਜੈ ॥
ਅਨਹਦ ਵਾਜੇ ਧੁਨਿ ਵਜਦੇ,
ਗੁਰ ਸਬਦਿ ਸੁਣੀਜੈ ॥ (੯੫੪)

ਤੇ ਫੇਰ—

ਤਪਤਿ ਬੁਝੀ ਪੂਰਨ ਸਭ ਆਸਾ ॥
ਮਿਟੇ ਅੰਧੇਰ ਭਏ ਪਰਗਾਸਾ ॥
ਅਨਹਦ ਸਬਦ ਅਚਰਜ ਬਿਸਮਾਦ ॥
ਗੁਰੁ ਪੂਰਾ ਪੂਰਾ ਪਰਸਾਦ ॥ (੧੧੪੩)

ਇਸ 'ਅਨਦਿਨੁ ਮੇਲ ਭਇਆ ਮਨ ਮਾਨਿਆ' ਦੀ ਅਵਸਥਾ ਵਿਚ :

ਪੰਚੇ ਸਬਦ ਵਜੇ ਮਤਿ ਗੁਰਮਤਿ
ਵਡਭਾਗੀ ਅਨਹਦੁ ਵਜਿਆ ॥
ਆਨਦ ਮੂਲੁ ਰਾਮੁ ਸਭੁ ਦੇਖਿਆ
ਗੁਰ ਸਬਦੀ ਗੋਵਿਦੁ ਗਜਿਆ ॥ (੧੩੧੫)

ਜਾਂ ਫਿਰ—

ਮੇਰੈ ਮਨਿ ਅਨਦੁ ਭਇਆ ਜੀਉ
ਵਜੀ ਵਾਧਾਈ ॥
ਘਰਿ ਲਾਲੁ ਆਇਆ ਪਿਆਰਾ
ਸਭ ਤਿਖਾ ਬੁਝਾਈ ॥
ਮਿਲਿਆ ਤ ਲਾਲੁ ਗੁਪਾਲੁ ਠਾਕੁਰੁ
ਸਖੀ ਮੰਗਲੁ ਗਾਇਆ ॥
ਸਭ ਮੀਤ ਬੰਧਪ ਹਰਖੁ ਉਪਜਿਆ
ਦੂਤ ਥਾਉ ਗਵਾਇਆ ॥
ਅਨਹਤ ਵਾਜੇ ਵਜਹਿ ਘਰ ਮਹਿ
ਪਿਰ ਸੰਗਿ ਸੇਜ ਵਿਛਾਈ ॥
ਬਿਨਵੰਤਿ ਨਾਨਕੁ ਸਹਜਿ ਰਹੈ
ਹਰਿ ਮਿਲਿਆ ਕੰਤੁ ਸੁਖਦਾਈ ॥ (੨੪੭)

ਮੁੱਕਦੀ ਗੱਲ—

ਹਮ ਘਰਿ ਸਾਜਨ ਆਏ ॥
ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ,
ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ
ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ
ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ
ਹਮ ਘਰਿ ਸਾਜਨ ਆਏ ॥ (੭੬੪)

(ਨਵੀਂ ਕਲਮ)

# ਸਿੱਖ ਯਾਦਗਾਰਾਂ ਸੰਭਾਲਣ ਦਾ ਤਰਲਾ

ਸ: ਗੁਰਕਿਰਪਾਲ ਸਿੰਘ*

ਮੈਂ ਤੇਰ੍ਹਵੀਂ ਜਮਾਤ ਦਾ ਇਤਿਹਾਸ ਅਤੇ ਧਰਮ ਦਾ ਵਿਦਿਆਰਥੀ ਹਾਂ। ਇਸ ਤੋਂ ਇਲਾਵਾ ਮੈਂ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ (ਰਜਿ:) ਤੋਂ ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ ਕਰ ਰਿਹਾ ਹਾਂ। ਉੱਪਰ ਬਿਆਨੇ ਕਾਰਨਾਂ ਕਰਕੇ ਮੈਨੂੰ ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਦੀ ਕੁਝ ਸਮਝ ਹੈ ਅਤੇ ਇਕ ਸਿੱਖ ਹੋਣ ਦੇ ਨਾਤੇ ਕੁਦਰਤੀ ਰੂਪ ਵਿਚ ਸਿੱਖ ਗੁਰੂਆਂ ਅਤੇ ਇਹਨਾਂ ਨਾਲ ਸੰਬੰਧਿਤ ਯਾਦਗਾਰਾਂ ਨਾਲ ਵੀ ਸ਼ਰਧਾ ਭਾਵਨਾ ਭਰਿਆ ਪਿਆਰ ਹੈ। ਇਕ ਵਿਚਾਰਵਾਨ ਅਨੁਸਾਰ, ਜੇ ਕੋਈ ਇਹ ਕਹੇ ਕਿ, "ਮੈਂ ਭਾਵਨਾਵਾਂ ਤੋਂ ਰਹਿਤ ਹਾਂ" ਤਾਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਹ ਜਿਉਂਦਾ ਹੀ ਨਹੀਂ ਹੈ। ਭਾਵਨਾਵਾਂ ਦਾ ਪ੍ਰਗਟਾਵਾ ਤਾਂ ਹੋਰ ਜੀਵ ਜੰਤੂ ਵੀ ਕਰ ਦਿੰਦੇ ਹਨ ਪਰ ਕਿਸੇ ਦੀ ਭਾਵਨਾ ਸਮਝ ਕੇ ਉਸ ਨੂੰ ਆਪਣੀ ਬਣਾ ਲੈਣਾ ਸਿਰਫ਼ ਮਨੁੱਖ ਦੇ ਹੀ ਹੱਥ ਆਇਆ ਹੈ। ਦਾਸ ਦੁਆਰਾ ਅੱਗੇ ਲਿਖੀਆਂ ਭਾਵਨਾਵਾਂ ਨੂੰ ਭਾਵਨਾਵਾਂ ਵਾਲੇ ਅਤੇ ਕੁਝ ਕਰ ਸਕਣ ਵਾਲੇ ਆਪਣੀਆਂ ਭਾਵਨਾਵਾਂ ਬਣਾਉਣਗੇ ਇਹੀ 'ਦੋਇ' ਕਰ ਜੋੜਦਿਆਂ ਗੁਰੂ ਅੱਗੇ ਅਰਦਾਸ ਕਰਦਾ ਹਾਂ।

ਸਿੱਖ ਕੌਮ ਦਾ ਇਹ ਅਜੀਬ ਅਤੇ ਅਨੋਖਾ ਜਿਹਾ ਸੁਭਾਅ ਰਿਹਾ ਅਤੇ ਕਾਇਮ ਹੈ ਕਿ ਇਹ ਕੌਮ ਇਤਿਹਾਸ ਬਣਾਉਣਾ ਤਾਂ ਜਾਣਦੀ ਹੈ ਪਰ ਉਸਨੂੰ ਲਿਖਣਾ ਜਾਂ ਸੰਭਾਲਣਾ ਇਸ ਕੌਮ ਦੇ ਖ਼ੂਨ ਵਿਚ ਨਹੀਂ ਹੈ। ਜਿਥੇ ਹੋਰ ਕੌਮਾਂ ਇਕ ਸ਼ਹੀਦੀ ਦੇ ਦਮਗਜੇ ਮਾਰਦੀਆਂ ਹਨ ਉਥੇ ਇਹ ਇਕ ਅਜਿਹੀ ਕੌਮ ਹੈ ਜੋ ਕਿ ਖੜ੍ਹੀ ਹੀ ਸ਼ਹੀਦੀਆਂ ਉੱਪਰ ਹੈ :

**ਸਿੱਖੀ ਕੀ ਨੀਵ ਹਮ ਹੈਂ**
**ਸਰੋਂ ਪਰ ਉਠਾ ਚਲੇ।**

ਬਿਨਾਂ ਸ਼ੱਕ ਉਪਰਲੀਆਂ ਪੰਕਤੀਆਂ ਹਕੀਮ ਅੱਲ੍ਹਾ ਯਾਰ ਖਾਂ ਜੋਗੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਬਾਰੇ ਕਹੀਆਂ ਹਨ, ਪਰ ਇਨ੍ਹਾਂ ਨੂੰ ਅਸੀਂ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਸ਼ੁਰੂ ਹੋਏ ਸ਼ਹੀਦੀਆਂ ਦੇ ਹਾਰ ਦੇ ਕਿਸੇ ਵੀ ਫੁੱਲ ਦੇ ਮੂੰਹ ਤੋਂ ਅਖਵਾਈਏ ਤਾਂ ਇਹ ਵਾਕ ਉਸੇ ਦੁਆਰਾ ਕਹੇ ਗਏ ਜਾਪਣਗੇ। ਕਿਉਂਕਿ, ਜੋ ਸੱਚ ਹੁੰਦਾ ਹੈ ਉਹ ਤਾਂ ਹਮੇਸ਼ਾ ਹੀ ਸੱਚ ਹੁੰਦਾ ਹੈ ਪਰ ਇਹ ਜ਼ਰੂਰ ਹੁੰਦਾ ਹੈ ਕਿ ਕਈ ਦਫ਼ਾ ਸੱਚ ਸਬੂਤਾਂ ਤੋਂ ਬਿਨਾਂ ਹੁੰਦਾ ਹੈ, ਜੋ ਹੁੰਦਾ ਤਾਂ ਸੱਚ ਹੀ ਹੈ, ਪਰ ਧੁੰਦਲਾ ਹੋ ਜਾਂਦਾ ਹੈ। ਧੁੰਦਲਾ ਹੋਣ ਉਪਰੰਤ ਕੀ ਬਣਦਾ ਹੈ—ਇਹ ਸਾਡਾ ਵਿਸ਼ਾ ਨਹੀਂ ਹੈ। ਸਾਡੀਆਂ ਇਤਿਹਾਸਕ ਯਾਦਗਾਰਾਂ ਜਿਹੜੀਆਂ ਸਾਨੂੰ ਜਾਨੋਂ ਵੱਧ ਪਿਆਰੀਆਂ ਹਨ, ਅਜਿਹੇ ਹੀ ਖਿਲਰੇ ਹੋਏ ਸਬੂਤ ਹਨ। ਇਹ ਸਬੂਤ ਇਸੇ ਤਰ੍ਹਾਂ ਸੱਚ ਨੂੰ ਪ੍ਰਕਾਸ਼ਦੇ ਹਨ ਜਿਸ ਤਰ੍ਹਾਂ ਸੂਰਜ ਚਾਨਣ ਨੂੰ। ਅੱਜ ਅਸੀਂ ਕਾਰ-ਸੇਵਾ ਦੇ ਨਾਂ 'ਤੇ ਸਬੂਤਾਂ ਨੂੰ ਖ਼ੁਦ ਹੀ ਖੁਰਦ-ਬੁਰਦ ਕਰ ਰਹੇ ਹਾਂ। ਸ਼ਾਇਦ ਹੀ ਕਿਸੇ ਅਦਾਲਤ ਵਿਚ ਅਜਿਹਾ ਕੇਸ ਹੋਵੇ ਜਿਥੇ ਬਚਾਅ ਪੱਖ ਆਪਣੇ ਸਬੂਤ ਆਪ ਖਰਾਬ ਕਰ ਰਿਹਾ ਹੋਵੇ। ਜੇ ਅਸੀਂ ਹੁਣ ਹੰਭਲਾ ਨਾ ਮਾਰਿਆ ਤਾਂ ਜਦੋਂ ਆਉਣ ਵਾਲੀ ਪੀੜ੍ਹੀ ਅਜਿਹੀ ਹੀ ਇਨਸਾਫ਼ ਦੀ ਕੁਰਸੀ ਤੇ ਬੈਠੀ ਹੋਵੇਗੀ ਤਾਂ ਅਸੀਂ ਕੇਸ ਹਾਰ ਚੁੱਕੇ ਹੋਵਾਂਗੇ। ਨਸ਼ੇ, ਪਤਿਤਪੁਣਾ ਅਤੇ ਹੋਰ ਦਿੱਖ-ਅਦਿੱਖ ਹਮਲਾਵਰਾਂ ਦੀ ਢਾਣੀ ਸਾਡੇ ਕੋਲੋਂ ਜਿੱਤ ਚੁੱਕੀ ਹੋਵੇਗੀ।

ਕਿਸੇ ਇਸਲਾਮ ਦੇ ਦਰਦੀ ਨੇ ਜਦੋਂ ਦੇਖਿਆ ਕਿ ਇਸਲਾਮ ਵਿਚ ਹੀ ਉਹ ਗੱਲਾਂ ਵਾਪਰਨ ਲੱਗ ਪਈਆਂ ਹਨ ਜਿਨ੍ਹਾਂ ਤੋਂ ਸਾਨੂੰ (ਮੁਸਲਮਾਨਾਂ ਨੂੰ) ਵਰਜਿਆ ਗਿਆ ਸੀ ਤਾਂ ਉਸ ਦਰਦ-ਮੰਦ ਨੇ ਜੋ ਹਉਕਾ ਲਿਆ ਸੀ ਉਹੀ ਅੱਜ ਦਾਸ ਦਾ ਵੀ ਹੈ—"ਅਗਰ ਕਾਬੇ ਸੇ ਕੁਫਰ ਉਠੇਗਾ, ਤੋਂ ਇਸਲਾਮ ਕਿਧਰ ਜਾਏਗਾ?" ਆਪਣੇ ਸੰਬੰਧ 'ਚ ਅਸੀਂ ਕਹਿ ਸਕਦੇ ਹਾਂ ਕਿ 'ਘਰ ਕੋ ਆਗ ਲਗਾਈ, ਖ਼ੁਦ ਉਸੀ ਕੇ ਚਿਰਾਗ਼ ਨੇ।'

ਅੱਜ ਜਦੋਂ ਹੋਰ ਧਰਮਾਂ ਵਾਲੇ ਉਹਨਾਂ ਇਤਿਹਾਸਕ ਨਗਰਾਂ ਨੂੰ, ਜਿਥੇ ਹਜ਼ਾਰਾਂ ਸਾਲ ਪਹਿਲਾਂ ਉਹਨਾਂ ਦੇ ਪੈਗੰਬਰ ਘੁੰਮੇ ਫਿਰੇ ਸਨ, ਉਸੇ ਤਰ੍ਹਾਂ ਰੱਖਣ ਦੀ ਕੋਸ਼ਿਸ਼ ਕਰ ਰਹੇ ਹਨ ਜਿਸ ਤਰ੍ਹਾਂ ਕਿ ਉਹ ਨਗਰ ਉਸ ਸਮੇਂ ਸਨ, ਉਥੇ ਅਸੀਂ ਉਹ ਯਾਦਗਾਰਾਂ ਤੋੜ ਰਹੇ ਹਾਂ; ਮਾਫ਼ ਕਰਨਾ ਤੋੜ ਨਹੀਂ, ਤੋੜਨ ਦੀ ਸੇਵਾ ਕਰ ਰਹੇ ਹਾਂ, ਜਿਨ੍ਹਾਂ ਵਿਚੋਂ ਉਠ ਕੇ ਬਾਬਾ ਜੀ ਵੇਈਂ 'ਚ ਇਸ਼ਨਾਨ ਕਰਨ ਜਾਂਦੇ ਸਨ ਤੇ 'ਨਾ ਕੋਈ ਹਿੰਦੂ ਨਾ ਮੁਸਲਮਾਨ' ਕਹਿੰਦੇ ਹੋਏ ਨਿਕਲਦੇ ਸਨ। ਜਿਥੇ ਖੜ੍ਹਾ ਹੋ ਕੇ ਇਕ ਪਿਤਾ ਆਪਣੇ ਛੋਟੀ ਉਮਰ ਦੇ ਪੁੱਤਰ ਨੂੰ ਜੰਗ ਵਿਚ ਭੇਜਦਿਆਂ ਆਖਦਾ ਸੀ :

**ਲੇ ਆਉ ਤਨਿ ਪਾਕ ਪੈ**
**ਹਥਿਆਰ ਸਜਾ ਦੇਂ।**
**ਛੋਟੀ ਸੀ ਕਮਾਂ,**
**ਨੰਨੀ ਸੀ ਤਲਵਾਰ ਸਜਾ ਦੇਂ। 104।**
**ਹਮ ਦੇਤੇ ਹੈਂ ਖੰਜਰ,**
**ਉਸੇ ਸ਼ਮਸ਼ੀਰ ਸਮਝਨਾ।**
**ਨੇਜ਼ੇ ਕੀ ਜਗਹ ਦਾਦਾ ਕਾ**
**ਤੁਮ ਤੀਰ ਸਮਝਨਾ।**
**ਜਿਤਨੇ ਮਰੇ ਉਸ ਸੇ,**
**ਉਨ੍ਹੇ ਬੇ-ਪੀਰ ਸਮਝਨਾ।**

---

*372, ਅਨੰਦ ਨਗਰ-ਏ, ਤ੍ਰਿਪੜੀ ਟਾਊਨ, ਪਟਿਆਲਾ

**ਜ਼ਖਮ ਆਏ ਤੋ ਰੋਨਾ ਨਹੀਂ,**
**ਦਿਲਗੀਰ ਸਮਝਨਾ।**
**ਜਬ ਤੀਰ ਕਲੇਜੇ ਮੇਂ ਲਗੇਂ,**
**ਸੀ ਨਹੀਂ ਕਰਨਾ।**
**'ਉਫ਼' ਮੂੰਹ ਸੇ ਮਿਰੀ ਜਾਂ**
**ਕਬੀ ਭੀ ਨਹੀਂ ਕਰਨਾ। 105।**

ਇਸ ਸੇਵਾ ਨੇ ਸਾਡਾ ਕਿੰਨਾ ਕੁ ਨੁਕਸਾਨ ਕੀਤਾ ਹੈ ਇਸ ਦਾ ਅੰਦਾਜ਼ਾ ਸਹਿਜੇ ਹੀ ਲੱਗ ਸਕਦਾ ਹੈ। ਹਾਲਾਂਕਿ ਇਸਦਾ ਫਾਇਦਾ ਬੇਸ਼ੱਕ ਉਹਨਾਂ 'ਭੰਨ ਸੇਵਾ' ਵਾਲੇ 'ਮਰਸਡੀਜ਼ ਗੱਡੀਆਂ' ਵਿਚ ਘੁੰਮਣ ਵਾਲੇ ਬਾਬਿਆਂ ਅਤੇ ਇਹਨਾਂ ਦੇ ਸਰਪ੍ਰਸਤਾਂ ਨੂੰ ਜ਼ਰੂਰ ਹੋਇਆ ਜੋ ਕਿ ਸ਼ਾਇਦ ਇਸ ਮਹਾਨ ਨੀਤੀ ਉੱਪਰ ਕੰਮ (ਅੰਦਰਖਾਤੇ) ਕਰ ਰਹੇ ਹਨ ਕਿ, **"ਕਿਸੇ ਕੌਮ ਨੂੰ ਖ਼ਤਮ ਕਰਨ ਲਈ ਉਸਦੇ ਮੈਂਬਰਾਂ ਨੂੰ ਕਤਲ ਕਰਨਾ ਜ਼ਰੂਰੀ ਨਹੀਂ, ਬਸ ਉਸ ਕੌਮ ਦੇ ਵਾਰਿਸਾਂ ਨੂੰ ਉਹਨਾਂ ਦਾ ਵਿਰਸਾ ਭੁਲਾ ਦਿਓ।"**

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਧਰਤੀ ਨੂੰ ਕੋਈ ਵੀ ਚੀਜ਼ ਭਾਰੀ ਨਹੀਂ ਲਗਦੀ ਸਿਵਾਏ ਅਕ੍ਰਿਤਘਣ ਦੇ। ਕੀ ਅਸੀਂ ਵੀ ਉਸੇ ਸ਼੍ਰੇਣੀ ਵਿਚ ਤਾਂ ਸ਼ਾਮਲ ਨਹੀਂ ਹੋ ਰਹੇ ? ਕੀ ਅਸੀਂ ਗੁਰੂ ਨੂੰ ਬੇਦਾਵਾ ਨਹੀਂ ਦੇ ਰਹੇ ? ਉਸ ਗੁਰੂ ਨੂੰ ਜਿਸ ਨੇ ਹਿੱਕ ਥਾਪੜਦਿਆਂ ਤੇ ਸਾਡੇ ਅਕ੍ਰਿਤਘਣਾਂ ਤੇ ਮਾਣ ਕਰਦਿਆਂ ਕਿਹਾ ਸੀ :

**ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ,**
**ਇਨ ਹੀ ਪ੍ਰਸਾਦਿ ਸੁ ਦਾਨ ਕਰੇ॥**
**ਅਘ ਓਘ ਟਰੇ ਇਨ ਹੀ ਕੇ ਪ੍ਰਸਾਦਿ,**
**ਇਨ ਹੀ ਕੀ ਕ੍ਰਿਪਾ ਫੁਨਿ ਧਾਮ ਭਰੇ॥**
**ਇਨ ਹੀ ਕੇ ਪ੍ਰਸਾਦਿ ਸੁ ਬਿਦਯਾ ਲਈ,**
**ਇਨ ਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ॥**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,**
**ਨਹੀਂ ਮੋ ਸੇ ਗਰੀਬ ਕਰੋਰ ਪਰੇ॥ ੨॥**

*(ਪਾ: ੧੦)*

ਇਤਿਹਾਸਕ ਯਾਦਗਾਰਾਂ ਕੌਮ ਦਾ ਸਰਮਾਇਆ ਹੁੰਦੀਆਂ ਹਨ। ਗੁਰਦੁਆਰੇ ਦੇ ਅੰਦਰ ਜਾਣ ਲੱਗਿਆਂ ਦਹਿਲੀਜ਼ ਤੇ ਟੇਕਿਆ ਮੱਥਾ ਗੁਰਦੁਆਰੇ ਦੀ ਦਹਿਲੀਜ਼ ਨੂੰ ਨਹੀਂ ਸਗੋਂ ਅੰਦਰ ਪ੍ਰਕਾਸ਼ਤ ਗੁਰੂ ਨੂੰ ਟੇਕਿਆ ਜਾਂਦਾ ਹੈ। **ਗੁਰਬਾਣੀ ਗੁਰੂ ਦੀ ਕਥਨੀ ਹੈ, ਪਰ ਗੁਰ-ਇਤਿਹਾਸ ਦੀ ਕਰਨੀ ਹੈ। ਕਥਨੀ ਨੂੰ ਸਤਿਕਾਰਨਾ ਅਤੇ ਕਰਨੀ ਦੀਆਂ ਨਿਸ਼ਾਨੀਆਂ ਨਸ਼ਟ ਕਰਨੀਆਂ, ਇਹ ਸਾਡੇ ਲਈ ਕੋਈ ਚੰਗੀ ਗੱਲ ਨਹੀਂ ਹੈ।** ਦਾਸ ਆਪ ਜੀ ਨੂੰ ਦਲੀਲਾਂ ਨਹੀਂ ਦੇਣੀਆਂ ਚਾਹੁੰਦਾ ਪਰ ਆਪਣੀਆਂ ਭਾਵਨਾਵਾਂ ਜ਼ਰੂਰ ਪ੍ਰਗਟ ਕਰਨੀਆਂ ਚਾਹੁੰਦਾ ਹੈ ਕਿ ਆਉ ਉਹਨਾਂ ਸਾਰੇ ਕਰਤਿਆਂ-ਧਰਤਿਆਂ ਨੂੰ ਬੇਨਤੀ ਕਰੀਏ ਕਿ ਉਹ ਸਾਡੀ ਆਉਣ ਵਾਲੀ ਪੀੜ੍ਹੀ ਦੀ ਅਮਾਨਤ ਵਿਚ ਖਿਆਨਤ ਨਾ ਪਾਉਣ। ਸਾਡਾ ਵਿਰਸਾ ਸਾਨੂੰ ਨਾ ਭੁਲਾਉਣ ਤੇ ਨਾ ਹੀ ਸਾਥੋਂ ਸਾਡੀਆਂ ਯਾਦਾਂ ਖੋਹਣ ਦੀ ਕੋਸ਼ਿਸ਼ ਕਰਨ। ਕੋਈ ਦਰਖ਼ਤ ਤਦ ਤੱਕ ਹੀ ਹਰਾ ਰਹਿ ਸਕਦਾ ਹੈ ਜਦੋਂ ਤੱਕ ਕਿ ਉਹ ਆਪਣੀਆਂ ਜੜ੍ਹਾਂ ਨਾਲ ਜੁੜਿਆ ਹੋਇਆ ਹੈ ਤੇ ਖੁਰਾਕ ਲੈ ਰਿਹਾ ਹੈ ਪਰ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਸਾਡੀਆਂ ਜੜ੍ਹਾਂ ਵਿਚ ਲੂਣ ਹੀ ਨਹੀਂ ਪਾਇਆ ਜਾ ਰਿਹਾ ਸਗੋਂ ਉਹਨਾਂ ਨੂੰ ਕੱਟਿਆ ਵੀ ਜਾ ਰਿਹਾ ਹੈ। ਆਓ ਆਪਣੀਆਂ ਜੜ੍ਹਾਂ ਅਤੇ ਇਤਿਹਾਸਕ ਨਿਸ਼ਾਨੀਆਂ ਬਚਾਉਣ ਲਈ ਉਪਰਾਲਾ ਕਰੀਏ।

ਦਾਸ ਨੂੰ ਅਣਮੰਨੇ ਮਨ ਨਾਲ ਲੰਡਨ ਦੇ ਇਕ ਪਾਦਰੀ ਵਲੋਂ ਇਕ ਉਘੇ ਸਿੱਖ ਸਿਆਸਤਦਾਨ ਨੂੰ ਕਹੇ ਸ਼ਬਦਾਂ ਨਾਲ ਸਹਿਮਤ ਹੋਣਾ ਪੈ ਰਿਹਾ ਹੈ :

"ਸਿਖੋ, ਜੋ ਮਰਜ਼ੀ ਏ ਪਏ ਕਰੋ ਤੁਸੀਂ, ਪਰ ਤੁਹਾਡਾ ਗੁਰੂ ਤੁਹਾਡੇ ਤੇ ਕਦੀ ਖੁਸ਼ ਨਹੀਂ ਹੋਵੇਗਾ। ਮੈਂ ਪੜ੍ਹੀ ਏ ਤੁਹਾਡੀ ਸਿੱਖ ਹਿਸਟਰੀ। ਮੈਂ ਪੜ੍ਹੀ ਏ ਤੁਹਾਡੀ ਗੁਰਬਾਣੀ, ਜਿੰਨਾ ਕੁ ਵੀ ਤਰਜਮਾ ਮੈਨੂੰ ਮਿਲਿਆ ਏ, ਮੈਂ ਬਹੁਤ ਪੜ੍ਹਿਆ ਏ ਇਸ ਧਰਮ ਬਾਰੇ। ਏਨਾਂ ਤਾਂ ਤੁਸੀਂ ਸਿੱਖਾਂ ਨੇ ਵੀ ਨਹੀਂ ਪੜ੍ਹਿਆ ਹੋਣਾ। ਮੈਂ ਸੱਚ ਆਖਦਾ ਹਾਂ, ਅਸਾਂ ਇਕ ਕ੍ਰਾਈਸਟ ਦੇ ਸੂਲੀ ਚੜ੍ਹਨ ਦੀ ਗੱਲ ਨੂੰ ਲੈ ਕੇ ਆਪਣਾ ਧਰਮ ਸਾਰੀ ਦੁਨੀਆਂ ਵਿਚ ਫੈਲਾ ਲਿਆ। ਤੁਹਾਡਾ ਤਾਂ ਇਤਿਹਾਸ ਹਜ਼ਾਰਾਂ ਕ੍ਰਾਈਸਟਾਂ ਨਾਲ ਭਰਿਆ ਪਿਆ ਏ। ਕਿਹੜਾ ਹੋਰ ਧਰਮ ਏ ਜਿਸ ਦੇ ਆਗੂਆਂ ਨੇ ਆਪਣਾ ਸਿਰ ਚੌਰਾਹੇ ਵਿਚ ਕਟਵਾ ਦਿੱਤਾ ਹੋਵੇ ? ਕਿਹੜੇ ਧਰਮ ਦੇ ਆਸ਼ਕ ਨੇ ਬੰਦ-ਬੰਦ ਕਟਵਾਏ ਨੇ ? ਕਿਹੜਾ ਕੋਈ ਆਰੇ ਨਾਲ ਚੀਰਿਆ ਗਿਆ ਏ ? ਕਿਸ ਧਰਮ ਨੂੰ ਮੰਨਣ ਵਾਲਿਆਂ ਨੇ ਜ਼ੁਲਮ ਦੇ ਖ਼ਿਲਾਫ਼ ਆਵਾਜ਼ ਉਠਾਉਣ ਲਈ ਸਿਰਾਂ ਤੇ ਕਫਣ ਬੰਨ੍ਹ ਕੇ ਫੌਜੀ ਟੁਕੜੀ ਬਣਾਈ ਏ, ਜਿਹੜੀ ਪੂਰੀ ਸਲਤਨਤ, ਤੇ ਸਲਤਨਤ ਦੀ ਹਕੂਮਤ ਨਾਲ ਟਕਰਾ ਗਈ ਹੋਵੇ ? ਕਿਹੜੇ ਧਰਮ ਦੇ ਰਾਹਨੁਮਾ ਨੇ ਆਪਣੇ ਬੱਚੇ ਨੀਹਾਂ ਵਿਚ ਚਿਣਵਾਏ ਨੇ ? ਗਜ਼ਬ ਖ਼ੁਦਾ ਦਾ, ਸਿਰਫ਼ ਪੰਜ ਸੌ ਸਾਲਾਂ ਦਾ ਇਤਿਹਾਸ ਤੇ ਉਹ ਵੀ ਲਹੂ ਨਾਲ ਲਿਖਿਆ ਹੋਇਆ, ਤੇ ਉਂਝ ਤੁਹਾਡੀ ਗੁਰਬਾਣੀ ਵਿਚ ਮੁਹੱਬਤ ਏ, ਮਨੁੱਖ ਦੀ ਸੇਵਾ ਕਰਨ ਦਾ ਆਦੇਸ਼ ਏ। ਮੁਹੱਬਤ ਦੇ ਸ਼ਬਦ ਗਾਉਂਦੇ ਤੁਸੀਂ ਜ਼ੁਲਮ ਦੇ ਖਿਲਾਫ ਤਲਵਾਰ ਚੁੱਕ ਲੈਂਦੇ ਹੋ ਤੇ ਮਰਨ ਲਈ ਤੁਰ ਪੈਂਦੇ ਹੋ। ਅਜੀਬ ਮਜ਼ਬ ਏ ਤੁਹਾਡਾ! ਤੁਸਾਂ ਏਨੇ ਨਾਯਾਬ ਇਤਿਹਾਸ ਨੂੰ ਸਿਰਫ਼ ਦੋ ਕਰੋੜ ਛਾਤੀਆਂ ਵਿਚ ਕੈਦ-ਕਰ ਕੇ ਰੱਖਿਆ ਹੋਇਆ ਹੈ; ਦੋ ਕਰੋੜ ਵੀ ਕਾਹਨੂੰ, ਮੈਨੂੰ ਤਾਂ ਇਹ ਵੀ ਡਰ ਏ ਕਿ ਅੱਜ ਦੇ ਪੜ੍ਹੇ-ਲਿਖੇ ਲੋਕ ਤਾਂ ਆਪਣੇ ਬੱਚਿਆਂ ਨੂੰ ਇਹ ਦਾਸਤਾਨਾਂ ਸੁਣਾਉਂਦੇ ਹੀ ਨਹੀਂ ਹੋਣੇ ਤੇ ਜਿਹੜੇ ਨਹੀਂ ਬਹੁਤੇ ਪੜ੍ਹੇ-ਲਿਖੇ, ਤੁਹਾਡੇ ਪਿੰਡਾਂ ਵਿਚ ਰਹਿਣ ਵਾਲੇ ਲੋਕ, ਉਹ ਉਂਝ ਹੀ ਇਹਨਾਂ ਵਿਚ ਮੁਅਜ਼ਜ਼ਿਆਂ ਦਾ ਪਾਣੀ ਮਿਲਾਉਂਦੇ ਤੁਰੀ ਜਾਣਗੇ। ਵਿਸ਼ਵਾਸ ਤੇ ਅੰਧ ਵਿਸ਼ਵਾਸ ਵਿਚ ਬਹੁਤ ਫ਼ਰਕ ਹੁੰਦਾ ਏ ਦੋਸਤ। ਵਿਸ਼ਵਾਸ ਲਈ ਗਿਆਨ ਦੀ ਕਿਰਨ ਦਾ ਹੋਣਾ ਵੀ ਜ਼ਰੂਰੀ ਏ। ਗਿਆਨ ਤੋਂ ਬਿਨਾਂ ਜੋ ਫੋਕ ਬਾਕੀ ਬਚਦਾ ਏ ਉਸ ਵਿਚ ਅੰਧ ਵਿਸ਼ਵਾਸ ਯਾਨੀ ਸੁਪਰਸਟੀਸ਼ਨ ਦੀ ਅਡਲਟਰੇਸ਼ਨ (ਮਿਲਾਵਟ) ਹੁੰਦੀ ਚਲੀ ਜਾਂਦੀ ਏ। ਕੀ ਕੀਤਾ ਏ ਤੁਸੀਂ ਇਸ

ਨੂੰ ਰੋਕਣ ਲਈ ?'

ਇਸ ਪ੍ਰਸ਼ਨ ਨੂੰ ਹੱਲ ਕਰਨ ਲਈ ਸਾਨੂੰ ਅੱਜ ਤੋਂ ਹੀ ਹੰਭਲਾ ਮਾਰਨਾ ਪਵੇਗਾ। ਅੱਜ ਜਦੋਂ ਅਸੀਂ ਦਸਮ ਪਿਤਾ ਦੀ ਮਾਤਾ ਤੇ ਉਹਨਾਂ ਦੇ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਤਿੰਨ ਸੌਵੀਂ ਸਾਲ-ਗਿਰ੍ਹਾ ਮਨਾ ਕੇ ਹੀ ਹਟੇ ਹਾਂ ਤਾਂ ਕੌਮ ਦੇ ਸਰਪ੍ਰਸਤਾਂ ਵਲੋਂ ਇਸਦਾ ਤੋਹਫਾ ਇਹ ਦਿੱਤਾ ਗਿਆ ਹੈ ਕਿ ਚਮਕੌਰ ਦੀ ਗੜ੍ਹੀ ਨੂੰ ਢਾਹ ਕੇ ਪੱਥਰ ਦਾ ਚਿੱਟਾ ਗੁਰਦੁਆਰਾ ਉਸਾਰਿਆ ਜਾ ਰਿਹਾ ਹੈ। ਇਹ ਖ਼ਬਰ ਅਜੀਤ ਅਤੇ ਪੰਜਾਬੀ ਟ੍ਰਿਬਿਊਨ ਵਿਚ ਕ੍ਰਮਵਾਰ ਮਿਤੀ 19-12-04 ਅਤੇ 20-12-04 ਨੂੰ ਤਸਵੀਰਾਂ ਸਹਿਤ ਛਪੀ ਹੈ। ਇਹ ਖ਼ਬਰ ਇਕ ਘੰਟੀ ਦੀ ਤਰ੍ਹਾਂ ਸਮਝੀ ਜਾਣੀ ਚਾਹੀਦੀ ਹੈ, ਕਿ ਆਓ ਖੇਤ ਨੂੰ ਵਾੜ ਤੋਂ ਬਚਾਈਏ। ਅਸੀਂ ਦਰਬਾਰ ਸਾਹਿਬ ਚਾਹੇ ਅਬਦਾਲੀ ਵਰਗੇ ਹਮਲਾਵਰਾਂ ਵਲੋਂ ਵਾਰ-ਵਾਰ ਢਾਹੇ ਜਾਣ 'ਤੇ ਵੀ ਉਸਾਰ ਲੈਂਦੇ ਸੀ, ਪਰ ਹੁਣ ਜਦੋਂ 'ਖੇਤ ਦੀ ਵਾੜ' ਹੀ ਖੇਤ ਦੀਆਂ ਨਿਸ਼ਾਨੀਆਂ ਖ਼ਤਮ ਕਰੇਗੀ ਤਾਂ ਉਹ ਮੁੜ ਉਸਾਰਨੀਆਂ ਕੌਮ ਲਈ ਸੰਭਵ ਨਹੀਂ ਹੋਣਗੀਆਂ।

ਸੋ ਆਓ ਰਲ ਮਿਲ ਕੇ ਇਹਨਾਂ ਰਹਿੰਦੀਆਂ ਯਾਦਗਾਰਾਂ ਨੂੰ ਬਚਾਉਣ ਲਈ ਹੰਭਲਾ ਮਾਰੀਏ ਤਾਂ ਕਿ ਅਸੀਂ ਆਉਣ ਵਾਲੀ ਪੀੜ੍ਹੀ ਨੂੰ ਉਸ ਦੀਆਂ ਅਮਾਨਤਾਂ ਉਜਲੇ ਮੁੱਖ ਨਾਲ ਉਸ ਦੇ ਹਵਾਲੇ ਕਰ ਸਕੀਏ।

## ਪ੍ਰੇਰਨਾਮਈ ਨਿਵੇਕਲਾ ਉੱਦਮ

ਭਾਈ ਰਾਮ ਸਿੰਘ ਖਾਲਸਾ, ਪਿੰਡ ਮਾਜਰੀ, ਜ਼ਿਲ੍ਹਾ ਰੋਪੜ, ਜੋ ਕੁਰਾਲੀ ਸਰਕਲ ਨਾਲ ਸੰਬੰਧਿਤ ਹੈ, ਇਕ ਨਿਵੇਕਲੇ ਉੱਦਮ ਨਾਲ ਪ੍ਰਕਿਰਤੀ ਦੀ ਸੰਭਾਲ ਲਈ ਪ੍ਰਦੂਸ਼ਨ ਤੇ ਨਸ਼ਿਆਂ ਦੀ ਗੁਲਾਮੀ ਤੋਂ ਲੋਕਾਂ ਨੂੰ ਬਚਾਉਣ ਲਈ ਚੇਤਨਾ ਮੁਹਿੰਮ ਚਲਾ ਰਿਹਾ ਹੈ। ਇਕੱਲਾ ਹੀ ਉਹ ਸਾਈਕਲ ਤੇ ਸਫ਼ਰ ਕਰਕੇ ਅਤੇ ਸਕੂਲਾਂ ਵਿਚ ਜਾ ਕੇ ਸਵੇਰ ਦੀ ਸਭਾ ਵਿਚ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਨਸ਼ਿਆਂ ਦੇ ਮਾਰੂ ਰੋਗਾਂ—ਕੈਂਸਰ, ਟੀ. ਬੀ. ਆਦਿ ਬਾਰੇ ਜਾਣਕਾਰੀ ਦਿੰਦਾ ਹੈ ਅਤੇ ਵਿਦਿਆਰਥੀਆਂ ਤੋਂ ਪ੍ਰਣ ਕਰਵਾਉਂਦਾ ਹੈ ਕਿ ਉਹ ਕਦੇ ਨਸ਼ੇ ਵਾਲੀ ਚੀਜ਼ ਨੂੰ ਹੱਥ ਨਹੀਂ ਲਗਾਉਣਗੇ ਅਤੇ ਨਸ਼ਾ ਕਰਦੇ ਭਰਾ, ਪਿਤਾ ਨੂੰ ਵੀ ਰੋਕਣ ਦਾ ਯਤਨ ਕਰਨਗੇ। ਬਹੁਤ ਲੋਕਾਂ ਨੂੰ ਉਹ ਇਨ੍ਹਾਂ ਭੈੜੀਆਂ ਅਲਾਮਤਾਂ ਤੋਂ ਛੁਟਕਾਰਾ ਦਿਵਾ ਚੁੱਕਾ ਹੈ। ਹੁਣ ਤੱਕ ਉਹ ਰੋਪੜ ਜ਼ਿਲ੍ਹੇ ਦੇ 30 ਸਕੂਲਾਂ ਵਿਚ ਲੈਕਚਰ ਕਰ ਚੁੱਕਾ ਹੈ। ਆਪਣੇ ਤਿਆਰ ਕੀਤੇ ਪੋਸਟਰ ਅਤੇ ਤਸਵੀਰਾਂ ਵੀ ਬੱਚਿਆਂ ਨੂੰ ਵਿਖਾਉਂਦਾ ਹੈ ਅਤੇ ਨਸ਼ਿਆਂ ਦੇ ਨੁਕਸਾਨ ਤੋਂ ਜਾਗਰੂਕ ਕਰਦਾ ਹੈ। ਇਹ ਇਕੱਲੀ ਜਿੰਦ ਅਖ਼ਬਾਰਾਂ ਪੜ੍ਹ ਕੇ ਨਸ਼ੇ ਵਾਲੇ ਪਿੰਡਾਂ ਵਿਚ ਜਾ ਪਹੁੰਚਦੀ ਹੈ ਅਤੇ ਗੁਰਬਾਣੀ ਦੇ ਪ੍ਰਮਾਣ ਦੇ ਕੇ ਬਹੁਤ ਲੋਕਾਂ ਨੂੰ ਸਿਗਰਟ, ਬੀੜੀ, ਜ਼ਰਦਾ, ਗੁਟਖਾ, ਸ਼ਰਾਬ, ਪੋਸਤ, ਨਸ਼ੀਲੀਆਂ ਦਵਾਈਆਂ ਤੋਂ ਨਿਜਾਤ ਦਿਵਾ ਚੁੱਕੀ ਹੈ।

ਉਨ੍ਹਾਂ ਨੂੰ ਅਫ਼ਸੋਸ ਹੈ ਕਿ ਗੁਰੂਆਂ ਦੀ ਧਰਤੀ ਤੇ ਸੰਘਰਸ਼ੀ ਯੋਧਿਆਂ ਨੂੰ ਅੱਜ ਨਸ਼ਿਆਂ ਦੀ ਗੁਲਾਮੀ ਵਿਚ ਜਕੜਿਆ ਜਾ ਰਿਹਾ ਹੈ। ਸਰਕਾਰਾਂ ਇਕ ਪਾਸੇ ਤੰਦਰੁਸਤੀ ਲਈ ਪੋਲੀਓ ਦੀਆਂ ਬੂੰਦਾਂ ਪਿਲਾਉਂਦੀਆਂ ਹਨ, ਦੂਜੇ ਪਾਸੇ ਸ਼ਰਾਬ, ਨਸ਼ੀਲੀਆਂ ਦਵਾਈਆਂ ਦੀ ਵਿਕਰੀ ਵਧਾ ਕੇ ਜਵਾਨੀ ਦਾ ਸਾਹ-ਸਤ ਖਿੱਚਿਆ ਜਾ ਰਿਹਾ ਹੈ। ਸਰਕਾਰਾਂ ਆਪਣੇ ਬਣਾਏ ਕਾਨੂੰਨਾਂ ਨੂੰ ਬੰਦ ਬਕਸੇ ਵਿਚ ਰੱਖ ਕੇ ਮਗਰਮੱਛ ਦੇ ਹੰਝੂ ਕੇਰ ਰਹੀਆਂ ਹਨ। ਪੁਲੀਸ, ਫੌਜ ਆਦਿ ਵਿਚ ਨਸ਼ਿਆਂ ਦੀ ਭਰਮਾਰ ਹੈ। ਦੇਸ਼ ਦਾ ਬਚਾਅ ਕਿਵੇਂ ਹੋਵੇਗਾ ? ਕਿਵੇਂ ਉੱਨਤੀ ਹੋਵੇਗੀ ?

ਉਸਦਾ ਦਾਅਵਾ ਹੈ ਕਿ ਜੇ 100 ਬੰਦੇ ਇਸ ਮੁਹਿੰਮ ਵਿਚ ਉਸਦਾ ਸਾਥ ਦੇਣ ਤਾਂ ਉਹ ਪੰਜਾਬ ਵਿਚੋਂ ਨਸ਼ਿਆਂ ਦੀ ਅਲਾਮਤ ਨੂੰ ਖ਼ਤਮ ਕਰ ਦੇਵੇਗਾ।

ਹਰ ਮਿਸ਼ਨਰੀ ਭੈਣ/ਵੀਰ ਨੂੰ ਚਾਹੀਦਾ ਹੈ ਕਿ ਉਹ ਵੀ ਸਕੂਲਾਂ, ਗੁਰਦੁਆਰਿਆਂ ਵਿਚ ਜਾ ਕੇ ਗੁਰਮਤਿ ਦਾ ਪ੍ਰਚਾਰ ਕਰਨ ਅਤੇ ਵਿਦਿਆਰਥੀਆਂ ਅਤੇ ਆਮ ਲੋਕਾਂ ਨੂੰ ਭੈੜੀਆਂ ਵਾਦੀਆਂ ਤੋਂ ਬਚਾਉਣ ਦੀ ਸੇਵਾ ਨਿਭਾਉਣ। ਇਹ ਕੰਮ ਤੁਰੰਤ ਹੀ ਆਰੰਭ ਕਰ ਦੇਣਾ ਚਾਹੀਦਾ ਹੈ।

ਗੁਰਮੀਤ ਸਿੰਘ,
ਇੰਚਾਰਜ, ਸਰਕਲ ਕੁਰਾਲੀ।

### ਫ੍ਰੀ ਲਿਟਰੇਚਰ ਫੰਡ ਲਈ ਸਹਾਇਤਾ

ਸ: ਜਤਿੰਦਰਪਾਲ ਸਿੰਘ ਜੀ ਵਲੋਂ ਆਪਣੇ ਤਾਏ ਸ: ਕਰਤਾਰ ਸਿੰਘ ਮੂਨਕ ਦੀ ਯਾਦ ਵਿਚ 1100/- ਰੁਪਏ ਸਹਾਇਤਾ ਪਹੁੰਚੀ, ਧੰਨਵਾਦ।

**ਕਾਵਿ-ਫੁਲਵਾੜੀ**

# ਪੱਲਾ ਪਕੜੀਏ ਸਤਿਗੁਰੂ-ਗ੍ਰੰਥ ਵਾਲਾ

—ਗਿਆਨੀ ਅਜੀਤ ਸਿੰਘ, ਫਤਿਹਪੁਰੀ

ਗੁਰ ਸ਼ਬਦ-ਸਿਧਾਂਤ ਦੀ ਅੱਜ ਜੋ ਗੱਲ ਕਰਦਾ,
ਲੋਕਾਈ ਕਹੇ ਮੂਰਖ, ਕੁਝ ਜਾਣਦਾ ਨਹੀਂ।
ਕਿਉਂਕਿ, ਆਪ ਉਹ ਗੁਰ-ਸ਼ਬਦ ਨਾਲ ਨਹੀਂ ਜੁੜਿਆ,
ਸੋ ਗੁਰ-ਮੂਰਤਿ ਗੁਰ ਸ਼ਬਦ ਪਛਾਣਦਾ ਨਹੀਂ।
ਭਾਵੇਂ ਮੰਨਣ ਵਿਚ ਗੱਲ ਇਹ ਨਹੀਂ ਆਉਂਦੀ,
ਪਰ ਸੁਣਦੇ ਹਾਂ, ਸਾਧਾਂ ਦੇ ਵੱਗ ਫਿਰਦੇ।
ਲੁੱਟਣ ਲਈ ਕਮਾਈ, ਮਿਹਨਤ, ਕਿਰਤੀਆਂ ਦੀ,
ਲੰਬੇ ਚੋਲਿਆਂ ਵਾਲੇ ਕਈ ਠੱਗ ਫਿਰਦੇ।
ਠਗ ਕੇ ਜੋਕ ਦੀ ਤਰ੍ਹਾਂ, ਇਹ ਚਿੰਬੜ ਜਾਂਦੇ,
ਤਾਂ ਕਿ ਹਲਵਾ ਤੇ ਮੰਡਾ, ਸਦਾ ਰਹੇ ਚਲਦਾ।
ਜੋ ਫਸ ਗਿਆ ਏਹਨਾਂ ਦੇ ਵਿਚ ਪੰਜੇ,
ਸਾਰੀ ਜ਼ਿੰਦਗੀ ਰਵ੍ਹੇ, ਉਹ ਹੱਥ ਮਲਦਾ।
ਜੇ! ਨਿਕਲੂ ਪੰਜੇ 'ਚੋਂ, ਤਾਂ "ਗੁਰੂ-ਗ੍ਰੰਥ" ਅੱਗੇ
ਨਤ-ਮਸਤਕ ਹੋ ਪ੍ਰਾਣੀ, ਕਰੂ ਮਿੰਨਤ ਤਰਲਾ।
ਏਹਨੀਂ ਨਿੱਤ ਸ਼ਕੰਜਾ ਕਰੀ ਟਾਈਟ ਜਾਣਾ
ਬਚਕੇ ਨਿਕਲ ਕੇ ਕਿਵੇਂ? ਕਿਥੇ ਜਾਊ ਅਗਲਾ।
ਏਹ ਸਦਾ ਹੀ ਮੌਤ ਤੋਂ ਰਹਿਣ ਡਰਦੇ,
ਤਾਂ ਹੀ ਕਿਤੇ ਵੀ ਜਾਣ ਤਾਂ ਬੌਡੀ-ਗਾਰਡ ਲੈ ਕੇ।
ਹੱਥ ਦੇ ਇਹਨਾਂ ਵਿਚ ਸਦਾ ਮੋਬਾਇਲ ਰਹਿੰਦਾ,
ਘੱਟ ਮੰਤਰੀ ਤੋਂ ਨਹੀਂ, ਭਾਵੇਂ ਕਰੋ ਵੀਚਾਰ ਬਹਿ ਕੇ।
ਏਅਰ-ਕੰਡੀਸ਼ਨ ਸਫ਼ਾਰੀ ਵਿਚ ਸਫ਼ਰ ਕਰਕੇ,
ਸੌਗੀ, ਕਾਜੂ, ਬਦਾਮ ਸਦਾ ਰਹਿਣ ਚਰਦੇ।
ਲੰਬੇ ਚੋਲੇ ਦੇ ਸੱਜੇ-ਖੱਬੇ ਖ਼ੀਸਿਆਂ ਵਿਚ,
ਨੋਟ ਦੋਹਾਂ ਹੀ ਹੱਥਾਂ ਨਾਲ ਰਹਿਣ ਭਰਦੇ।
ਲੱਗਾ ਮਲਟੀਪਲ ਵੀਜ਼ਾ, ਪਾਸਪੋਰਟ ਉੱਤੇ,
ਕਨੇਡਾ, ਇੰਗਲੈਂਡ, ਅਮਰੀਕਾ ਝੱਟ ਜਾ ਬਹਿੰਦੇ।
ਅਸਾਨੂੰ ਲੋੜ ਨਹੀਂ, ਪੌਂਡਾਂ ਤੇ ਡਾਲਰਾਂ ਦੀ,
ਕਹਿਣ ਉਤੋਂ ਉਤੋਂ, ਪਰ ਵਿਚੋ ਵਿੱਚੀ ਲੈਣ ਰਹਿੰਦੇ।
ਦਾਲ ਮਾਹਾਂ ਦੀ ਤੇ ਸਬਜ਼ੀ ਆਲੂਆਂ ਦੀ,
'ਗੁਰੂ ਕੇ ਲੰਗਰ' ਦੇ ਵਿਚ ਵਰਤਾਈ ਜਾਂਦੇ।
ਕਦੇ ਹਫ਼ਤੇ ਵਿਚ ਇਕ ਜਾਂ ਦੋ ਵਾਰੀ,
'ਕੜ੍ਹੀ-ਚਾਵਲ' ਕਰ ਤਿਆਰ ਛਕਾਈ ਜਾਂਦੇ।
ਖਾਂਦੇ ਆਪ, ਮੂੰਗੀ-ਮਸਰ ਦੀ ਦਾਲ ਹਲਕੀ,
ਬਣਾਏ ਭਰ ਕਰੇਲੇ, ਜਾਂ ਜ਼ਿਮੀਂਕੰਦ ਤਲਕੇ।
ਮੀਨੂੰ ਅਡਵਾਂਸ ਹੀ ਦੇਣ ਸੇਵਾਦਾਰਨੀ ਨੂੰ,
ਕੀ? ਕੁਝ ਸਾਡੇ ਲਈ ਹੋਊ ਤਿਆਰ ਭਲਕੇ।
ਮਨ ਭਾਉਂਦਾ ਖਾਣਾ ਤੇ ਵਾਤਾਅਨੁਕੂਲ ਵਿਚ ਰਹਿ ਕੇ,
ਆਪਣੇ ਆਪ ਹੀ ਚੇਹਰਾ ਤਾਂ ਲਾਲ ਹੋਣੈ।
ਭੁੱਲੀ ਲੋਕਾਈ ਸਮਝੇ 'ਸਿਮਰਨ' ਰੋਮ-ਰੋਮ ਕਰਦੇ,
ਤਾਂ ਹੀ ਚੇਹਰੇ ਤੇ, ਏਨਾ ਜਲਾਲ ਹੋਣੈ।
ਐਸੇ ਕੁਸੰਤ, ਪ੍ਰਭੂ-ਪ੍ਰੀਤਮ ਨੂੰ ਨਹੀਂ ਭਾਉਂਦੇ,
ਸਮੇਤ ਡਾਲੀਆਂ ਦਰਖ਼ਤ ਜੋ ਗਰਕ ਕਰਦੇ।
ਬਚ ਗਿਆ ਓਹ, ਜੋ ਕਿੱਲੀ ਦੇ ਨਾਲ ਜੁੜਿਆ,
ਐਪਰ, ਚੱਕੀ ਦੇ ਪੁੜ ਨਹੀਂ ਫ਼ਰਕ ਕਰਦੇ।
ਜੋ ਜੁੜਿਆ, ਸੋ ਰੁੜ੍ਹ ਗਿਆ ਸਿਧਾਂਤ ਛੱਡ ਕੇ,
ਪੱਲਾ ਪਕੜੀਏ "ਸਤਿਗੁਰੂ-ਗ੍ਰੰਥ" ਵਾਲਾ।
ਬ੍ਰਹਮ ਗਿਆਨੀ, ਇਕ ਸੌ ਅੱਠਾਂ ਤੋਂ ਦੂਰ ਰਹਿ ਕੇ,
ਟੁਰੀਏ ਮਾਰਗ ਤੇ, ਜੋ ਖਾਲਸਾ ਪੰਥ ਵਾਲਾ।
ਸਿੱਖੀ ਸਿਖਿਆ ਗੁਰ-ਸ਼ਬਦ ਵੀਚਾਰ ਕਰਕੇ,
ਸੁਰਤਿ ਸ਼ਬਦਿ ਵਿਚ, ਮਨ ਟਿਕਾਅ ਲਈਏ।
'ਫਤਿਹਪੁਰੀ' ਮਰ ਜਾਣੈ, 'ਅਜੀਤ' ਮਰ ਜਾਣੈ,
ਮਾਰਨ ਵਾਲੇ ਨੂੰ, ਹਿਰਦੇ ਵਸਾ ਲਈਏ।

ਚਾਨਣ-ਮੁਨਾਰੇ

20ਵੀਂ ਸਦੀ ਦਾ ਅਣਗੌਲਿਆ ਯੁੱਗ ਪੁਰਸ਼

# ਭਗਤ ਪੂਰਨ ਸਿੰਘ

ਡਾ: ਕੁਲਵੰਤ ਕੌਰ

ਸੇਵਾ, ਸਿਮਰਨ, ਸਾਧਨਾ, ਸਮਰਪਣ, ਸਚਿਆਰਪਨ ਅਤੇ ਸੁਕਿਰਤ ਦੀ ਸਾਕਾਰ ਮੂਰਤੀ ਸਨ ਭਗਤ ਪੂਰਨ ਸਿੰਘ ਜੀ ਜਿਨ੍ਹਾਂ ਦਾ ਨਾਂ ਜ਼ੁਬਾਨ 'ਤੇ ਆਉਂਦਿਆਂ ਹੀ ਮਨ ਮਸਤਕ ਵਿਚ ਇਕ ਵਿਲੱਖਣ ਕਿਸਮ ਦਾ ਅਦਬ ਅਤੇ ਉਤਸ਼ਾਹ ਉਮਡ ਆਉਂਦੈ। ਸੱਚਮੁੱਚ ਹੁਸੀਨ ਅਤੇ ਕ੍ਰਿਸ਼ਮਈ ਹੁੰਦੇ ਹਨ ਉਹ ਲਮਹੇ ਜਦੋਂ ਮਨੁੱਖਤਾ ਦੀ ਆਨ, ਮਾਣ ਤੇ ਸ਼ਾਨ ਅਜਿਹੇ ਕਰਮਯੋਗੀ, ਮਾਨਵ ਹਿਤੈਸ਼ੀ ਧਰਮੀ ਸੂਰਮੇ, ਜਾਂਬਾਜ਼ ਮਨੁੱਖ ਅਤੇ ਦਰਦਮੰਦ ਜਿਊੜੇ ਦੀਨ ਦੁਨੀਆਂ ਦਾ ਦਰਦ ਵੰਡਾਉਣ ਧਰਤੀ 'ਤੇ ਆਉਂਦੇ ਹਨ। ਨਿਧਰਿਆਂ ਦੀ ਧਿਰ, ਨਿਆਸਰਿਆਂ ਦੇ ਆਸਰੇ, ਨਿਥਾਵਿਆਂ ਦੇ ਥਾਂ, ਨਿਪੱਤਿਆਂ ਦੀ ਪੱਤ ਅਤੇ ਨਿਮਾਣਿਆ ਦਾ ਮਾਣ ਸਨ ਭਗਤ ਜੀ। ਹਯਾਤੀ ਦਾ ਹਰ ਪਲ ਲੋੜਵੰਦਾਂ, ਨਿਕਾਰਿਆਂ, ਫਿਟਕਾਰਿਆਂ ਅਤੇ ਦੁਰਕਾਰਿਆਂ ਦੇ ਲੇਖੇ ਲਾਉਣ ਵਾਲੇ ਭਗਤ ਪੂਰਨ ਸਿੰਘ ਇਕ ਅਜਿਹੀ ਧੁਰ ਦਰਗਾਹੋਂ ਬਖਸ਼ੀ ਰੂਹ ਸਨ ਜਿਨ੍ਹਾਂ ਦਾ ਹਿਰਦਾ ਬੇਗਾਨਿਆਂ ਦੇ ਦਰਦ ਨਾਲ ਕੁਰਲਾ ਉਠਦਾ ਸੀ। ਇਸੇ ਲਈ ਭਾਈ ਘਨੱਈਆ ਅਤੇ ਮਦਰ ਟਰੇਸਾ ਵਾਂਗੂੰ ਬਿਨਾਂ ਕਿਸੇ ਰੰਗ, ਭੇਦ, ਨਸਲ, ਕੌਮ ਅਤੇ ਮਜ਼ਹਬ ਦੇ ਹਰ ਜ਼ਰੂਰਤਮੰਦ ਦੇ ਜ਼ਖ਼ਮ ਸਹਿਲਾਉਣੇ ਅਤੇ ਉਸ ਨੂੰ ਨਿਰੋਲ ਅਪਣੱਤ ਦਾ ਅਹਿਸਾਸ ਕਰਾਉਣਾ ਕੁਝ ਵਿਰਲਿਆਂ ਦੇ ਨਸੀਬੀਂ ਹੁੰਦੈ ਜਿਨ੍ਹਾਂ ਨੂੰ ਗੁਰਬਾਣੀ ਵੀ ਸ਼ਾਬਾਸ਼ਦੀ ਹੈ :

**ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ**
**ਉਪਦੇਸੁ ਕਰਹਿ ਪਰਉਪਕਾਰਿਆ ॥**

*(ਮ: 8-399)*

ਵੀਹਵੀਂ ਸਦੀ ਦੇ ਖਾਤਮੇ 'ਤੇ ਜਦੋਂ ਨਾਮਵਰ ਮਹਾਨ ਸਿੱਖ ਹਸਤੀਆਂ ਦਾ ਲੇਖਾ ਜੋਖਾ ਕੀਤਾ ਗਿਆ ਸੀ ਤਾਂ ਹੋਰ ਅਨੇਕ ਕਰਨੀ ਵਾਲੇ ਮਹਾਂਪੁਰਸ਼ਾਂ ਦੇ ਨਾਂ ਥਾਂ ਚਰਚਾ ਦਾ ਵਿਸ਼ਾ ਬਣੇ ਸਨ ਅਤੇ ਕੁਰਬਾਨੀ-ਯਾਫ਼ਤਾ ਕਈ ਮਰਜੀਵੜੇ ਸਦੀ ਦੇ ਲੋਹ-ਪੁਰਖ ਵੀ ਸਵੀਕਾਰੇ ਗਏ ਪਰੰਤੂ ਵੀਹਵੀਂ ਸਦੀ ਦੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਵਰਗੀ ਪ੍ਰੌੜ੍ਹ ਵਿਚਾਰਧਾਰਾ, ਦਾਨਿਸ਼ਮੰਦੀ ਅਤੇ ਗੁਰਮਤਿ ਕਰਨੀ ਅਤੇ ਕਥਨੀ ਦੇ ਸੂਰੇ ਭਗਤ ਪੂਰਨ ਸਿੰਘ ਦੀ ਨਿਸ਼ਕਾਮ, ਅਣਥੱਕ, ਬੇਗਰਜ਼ ਅਤੇ ਲਾਮਿਸਾਲ ਘਾਲਣਾ ਨੂੰ ਇਸ ਪੱਖੋਂ ਵਧੇਰੇ ਨਹੀਂ ਗੌਲਿਆ ਗਿਆ।

ਯੋਧਿਆਂ, ਸੂਰਬੀਰਾਂ, ਜਿਹਾਦੀਆਂ, ਮਰਜੀਵੜਿਆਂ, ਜੁਝਾਰੂਆਂ, ਦੇਸ਼ ਭਗਤਾਂ, ਸ਼ਹੀਦਾਂ ਅਤੇ ਅਗੰਮੜੇ ਮਰਦਾਂ ਦੀ ਸੂਚੀ ਉਤਨਾ ਚਿਰ ਅਪੂਰਨ ਹੈ ਜਿੰਨਾ ਚਿਰ ਤੱਕ ਮਾਨਵ ਹਿਤੈਸ਼ੀਆਂ ਅਤੇ ਦਰਦ ਮੰਦਾਂ ਦੇ ਦਰਦੀਆ ਦਾ ਸ਼ੁਮਾਰ ਇਸ ਵਿਚ ਨਾ ਕੀਤਾ ਜਾਵੇ। ਪਰਾਇਆ ਦੇ ਦਰਦ ਨਾਲ ਨਿਢਾਲ, ਬੇਗਾਨਿਆਂ ਦੀ ਪੀੜ ਨਾਲ ਵਿਆਕੁਲ, ਦੂਸਰਿਆਂ ਦੇ ਦੁੱਖ ਨਾਲ ਬਿਹਬਲ ਅਤੇ ਹੋਰਨਾਂ ਦੀਆਂ ਚੀਕਾਂ-ਪੁਕਾਰਾਂ ਨਾਲ ਵਿੰਨ੍ਹੇ ਪੁਰਖ ਹੀ ਕਾਮਲ ਪੁਰਖ ਅਖਵਾਉਂਦੇ ਹਨ ਜਿਨ੍ਹਾਂ ਦਾ ਜੀਵਨ ਸਾਡੇ ਅਮਰ ਸ਼ਾਇਰ ਦੇ ਬੋਲਾਂ ਅਨੁਸਾਰ ਹੀ ਗੁਜ਼ਰਦੈ—

ਮਿਟਾ ਦੇ ਅਪਨੀ ਹਸਤੀ ਕੋ
ਅਗਰ ਕੁਛ ਮਰਤਬਾ ਚਾਹੇ।
ਕਿ ਦਾਨਾ ਖ਼ਾਕ ਮੇਂ ਰੁਲ ਕਰ
ਗੁਲੋ ਗੁਲਜ਼ਾਰ ਹੋਤਾ ਹੈ।

ਬੀਤੀ ਸਦੀ ਦੇ ਅੰਤਿਮ ਦਹਾਕੇ ਦੇ ਇਕ ਗੁੜ੍ਹੇ ਹੋਏ ਚਿੰਤਕ, ਗੰਭੀਰ ਵਿਚਾਰਵਾਨ, ਸਕਾਰਾਤਮਿਕ ਦਾਰਸ਼ਨਿਕ, ਸਿਰਲੱਥ ਕਾਮੇ ਅਤੇ ਦੂਰ ਅੰਦੇਸ਼ ਸ਼ਖਸੀਅਤ ਦਾ ਲਖਾਇਕ ਹੈ। ਇਕ ਸਨਾਤਨੀ ਹਿੰਦੂ ਪਰਿਵਾਰ ਵਿਚ 3 ਜੂਨ 1904 ਵਿਚ ਪੈਦਾਇਸ਼ ਲੈਣ ਅਤੇ ਗੁਰਬਤ ਹੰਢਾਉਣ ਵਾਲੇ ਬਾਲ ਲਈ ਜੀਵਨ ਤਰੱਕੀ ਦੇ ਬਹੁਤੇ ਅਵਸਰ ਉਪਲਬਧ ਨਹੀਂ ਸਨ। ਮੁਢਲੀ ਵਿਦਿਆ ਉਪਰੰਤ ਆਰੀਆ ਸਕੂਲ ਖੰਨੇ ਗਏ ਪਰੰਤੂ ਮੰਦਹਾਲੀ ਵਧੇਰੇ ਜ਼ੋਰਾਵਰ ਸੀ। ਲੁਧਿਆਣੇ ਦੇ ਮੰਦਰਾਂ ਵਿਚ ਠਾਕੁਰ ਨੁਹਾਏ ਤੇ ਪੂਜੇ ਪਰੰਤੂ ਪੁਜਾਰੀਆਂ ਦੀ ਬਦਸਲੂਕੀ ਨੇ ਮੰਦਰੋਂ ਬਾਗ਼ੀ ਕਰ ਦਿੱਤਾ। ਭੁੱਖ-ਨੰਗ ਦੇ ਆਲਮ ਵਿਚ, ਲੁਧਿਆਣਾ ਛੱਡ ਕੇ ਕਿਸ਼ੋਰ ਉਮਰੇ (14 ਸਾਲ) ਜਦੋਂ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਪੁਰਬ 'ਤੇ ਫਤਹਿਗੜ੍ਹ ਸਾਹਿਬ ਕਿਸੇ ਬੀਬੀ ਤੇ ਨੇਕ ਗੁਰਸਿੱਖ ਸੂਰਤ ਨੇ ਟੁੰਬਿਆ ਤਾਂ ਸਿੱਖੀ ਦੀ ਦਾਤ ਹਾਸਿਲ ਕੀਤੀ। ਸਾਬਤ, ਸੂਰਤ, ਪੂਰਨ ਅਤੇ ਜਜ਼ਬੇ ਭਰਪੂਰ ਸਿੰਘ ਬਣ ਕੇ ਨਿਤਰੇ ਸਾਡੇ ਮਹਾਂਨਾਇਕ ਜਿਹੜੇ ਪਿਤਾ ਦੇ ਅਕਾਲ ਚਲਾਣੇ ਉਪਰੰਤ ਮਾਤਾ ਨਾਲ ਲਾਹੌਰ ਪੁੱਜਦਿਆਂ ਦਸਵੀਂ ਦੀ ਪ੍ਰੀਖਿਆ ਲਈ ਦਿਨ-ਰਾਤ ਇਕ ਕਰਨ ਲੱਗੇ ਪਰੰਤੂ ਉਚੇਰੀ ਵਿਦਿਆ ਦੀ ਤਮੰਨਾ ਨਾ ਪੂਰੀ ਹੋਣ ਦੇ ਬਾਵਜੂਦ ਉਹ ਛੋਟੀ ਉਮਰੇ ਵੱਡੇਪਨ ਦਾ ਪ੍ਰਗਟਾਵਾ ਕਰਦਿਆਂ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਅਤੇ ਸ਼ਹੀਦ ਗੰਜ ਗੁਰਦੁਆਰੇ ਵਿਖੇ ਕਿਆਮ ਕਰਦਿਆਂ ਦੁਖਿਆਰਿਆਂ ਦਾ ਦੁੱਖ ਵੰਡਾਉਣ ਲੱਗ ਪਏ ਸਨ। ਇਹ ਉਹੀ ਅਮਰ ਸਥਾਨ ਹੈ ਜਿਥੇ ਉਨ੍ਹਾਂ ਦਾ ਲੂਲ੍ਹੇ ਲੰਗੜੇ ਬੱਚੇ ਪਿਆਰਾ ਸਿੰਘ ਨਾਲ ਸੰਪਰਕ ਹੋਇਆ ਸੀ। 1933 ਤੋਂ ਮਾਂ ਦੀ ਗੋਦੀ ਵਰਗਾ ਨਿੱਘ, ਦੁਲਾਰ ਤੇ ਸਨੇਹ ਲੈਂਦਾ ਪਿਆਰਾ ਸਿੰਘ ਪੂਰੇ ਚੌਦਾਂ ਵਰ੍ਹੇ ਭਗਤ ਜੀ ਦੀ ਛਾਤੀ ਨਾਲ ਬਾਲ ਵਾਂਗੂੰ ਚਿੰਬੜਿਆ ਰਿਹਾ ਤੇ ਵੱਡਾ ਹੋ ਕੇ ਪਿੱਠ 'ਤੇ ਝੂਟਦਾ

ਰਿਹਾ। ਦੇਸ਼ ਦੀ ਖੌਫ਼ਨਾਕ ਵੰਡ ਸਮੇਂ ਭਗਤ ਜੀ ਜਦੋਂ ਰੇਲਵੇ ਸਟੇਸ਼ਨ ਅੰਮ੍ਰਿਤਸਰ ਦੇ ਲਾਗੇ ਇਕ ਬੋਹੜ ਹੇਠ ਆਣ ਬੈਠੇ ਤਾਂ ਵੀ ਪਿਆਰਾ ਸਿੰਘ ਅੰਗ-ਸੰਗ ਹੀ ਸੀ। ਜਦੋਂ ਮਿਊਂਸਪਲ ਕਮੇਟੀ ਅੰਮ੍ਰਿਤਸਰ ਨੇ ਭਗਤ ਜੀ ਨੂੰ ਜ਼ਮੀਨ ਦਾ ਇਕ ਟੋਟਾ ਅਲਾਟ ਕੀਤਾ ਤਾਂ ਉਨ੍ਹਾਂ ਦੇ ਆਂਗਣ ਵਿਚ ਦਰਜਨਾਂ ਹੀ ਪਿਆਰਾ ਸਿੰਘ ਸ਼ਾਮਿਲ ਹੋ ਚੁੱਕੇ ਸਨ ਅਤੇ ਪਿੰਗਲਵਾੜਾ ਸੰਸਥਾ ਹੋਂਦ ਵਿਚ ਆ ਚੁੱਕੀ ਸੀ।

ਲੂਲ੍ਹੇ ਪਿਆਰੇ ਨਾਲ ਅਰੰਭੀ ਇਹ ਸੰਸਥਾ ਅੱਜ ਪ੍ਰਭੂ-ਪਿਆਰੇ ਦੇ ਪ੍ਰਤਾਪ ਨਾਲ ਹਜ਼ਾਰਾਂ ਹੀ ਅਨਾਥਾਂ, ਅਪਾਹਜਾਂ, ਪਿੰਗਲਿਆਂ, ਬੇ-ਸਹਾਰਿਆਂ ਅਤੇ ਲਿਤਾੜਿਆਂ ਦੀ ਠਾਹਰ ਬਣ ਚੁੱਕੀ ਹੈ। ਕਦੇ ਸਮਾਂ ਸੀ ਕਿ ਖੁਲ੍ਹੇ ਵਿਹੜੇ, ਛਾਂ-ਦਾਰ ਦਰੱਖਤਾਂ ਦੇ ਖੁੱਲ੍ਹੇ ਆਸਮਾਨ ਹੇਠ ਰੱਬੀ ਕਹਿਰ ਤੇ ਕਰੋਪੀ ਝੱਲਦੇ ਇਹ ਬਦਨਸੀਬ, ਭਗਤ ਜੀ ਸਮੇਤ ਕੁਝ ਕੁ ਮਦਦਗਾਰਾਂ ਦੀ ਤਵੱਜੋ ਹੀ ਹਾਸਿਲ ਕਰਦੇ ਸਨ ਪਰੰਤੂ ਇੱਕੀਵੀਂ ਸਦੀ ਦੇ ਪਹੁ-ਫੁਟਾਲੇ ਤੇ ਇਕ ਵੱਡਾ ਕਾਫਲਾ ਡਾ: ਬੀਬੀ ਇੰਦਰਜੀਤ ਕੌਰ ਦੀ ਰਹਿਬਰੀ ਅਧੀਨ ਇਸ ਦੁੱਖਾਂ ਮਾਰੇ ਪਰਿਵਾਰ ਦੀ ਸਾਰ-ਸੰਭਾਲ ਹੀ ਨਹੀਂ ਕਰਦਾ ਸਗੋਂ ਉਹਨਾਂ ਸਾਰਿਆਂ ਨੂੰ ਹਰ ਪ੍ਰਕਾਰ ਦੀਆਂ ਲੋੜੀਂਦੀਆਂ ਡਾਕਟਰੀ ਸਹੂਲਤਾਂ, ਸਿਹਤ ਸੇਵਾਵਾਂ ਅਤੇ ਹੋਰ ਹਰ ਪ੍ਰਕਾਰੀ ਲੋੜ ਵੀ ਪੂਰਦਾ ਹੈ। ਲੱਖਾਂ ਰੁਪਏ ਦੇ ਮਾਸਿਕ ਬਜਟ ਵਾਲੀ ਇਸ ਸੰਸਥਾ ਦੀਆ ਕਈ ਨਵੀਆ ਸ਼ਾਖਾਵਾਂ ਦਰਦਮੰਦਾਂ ਦੀ ਦਿਨ-ਰਾਤ ਸੇਵਾ ਕਰ ਰਹੀਆਂ ਹਨ। ਅੰਮ੍ਰਿਤਸਰ ਦੇ ਨਾਲ-ਨਾਲ ਸੰਗਰੂਰ, ਚੰਡੀਗੜ੍ਹ ਅਤੇ ਹੋਰ ਵੀ ਕਈ ਸ਼ਹਿਰਾਂ ਵਿਚ ਰੋਲੀਆਂ, ਮਧੋਲੀਆਂ, ਲਿਤਾੜੀਆਂ ਤੇ ਨਪੀੜੀਆਂ ਔਰਤਾਂ, ਛੱਡੀਆਂ, ਕੱਢੀਆਂ ਤੇ ਹੱਤਾਸ਼ੀਆਂ ਧੀਆਂ-ਧਿਆਣੀਆਂ, ਬਲਾਤਕਾਰ, ਜ਼ੋਰਾਂ-ਜਬਰੀਆਂ ਦੀਆਂ ਸ਼ਿਕਾਰ ਬੱਚੀਆਂ ਅਤੇ ਸਮਾਜ ਵਲੋਂ ਤ੍ਰਿਸਕਾਰੀਆਂ ਅਬਲਾਵਾਂ ਲਈ ਆਲ ਇੰਡੀਆ ਪਿੰਗਲਵਾੜਾ ਸੰਸਥਾ ਇਕ ਸਿਜਦੇ ਯੋਗ ਮੱਕਾ ਹੈ, ਨਿੱਜੀ ਧਾਮ ਅਤੇ ਮਾਖਿਓ-ਮਿੱਠਾ ਪੇਕਾ ਘਰ। ਇਕ ਸੁਹਿਰਦ ਭਾਵੀ, ਸੰਵੇਦਨਸ਼ੀਲ, ਸਿਰੜੀ, ਸਿਦਕੀ ਸਮਰਪਿਤ ਅਤੇ ਪ੍ਰਤਿਬੱਧ ਬੀਬੀ (ਡਾ:) ਇੰਦਰਜੀਤ ਕੌਰ ਦੀ ਅਗਵਾਈ ਹੇਠ ਸੁਯੋਗ ਕਾਮਿਆਂ ਅਤੇ ਕਿਰਤੀਆਂ ਦੀ ਟੀਮ ਭਗਤ ਜੀ ਦੇ ਸੁਪਨਿਆਂ ਨੂੰ ਸੱਚ ਕਰ ਵਿਖਾਉਣ ਲਈ ਜਤਨਸ਼ੀਲ ਹੈ। ਗੁਰਬਾਣੀ ਦੇ ਇਹ ਬਚਨ ਕਿੰਨੇ ਸੁਹਣੇ ਢੰਗ ਨਾਲ ਭਗਤ ਪੂਰਨ ਸਿੰਘ ਦੇ ਅਕੀਦਿਆਂ ਨੂੰ ਸਮੂਰਤ ਕਰ ਰਹੇ ਹਨ :

**ਜਨਮ ਮਰਣ ਦੁਹਹੂ ਮਹਿ ਨਾਹੀ**
**ਜਨ ਪਰਉਪਕਾਰੀ ਆਏ ॥**
**ਜੀਅ ਦਾਨੁ ਦੇ ਭਗਤੀ ਲਾਇਨਿ**
**ਹਰਿ ਸਿਉ ਲੈਨਿ ਮਿਲਾਏ ॥** *(੭੪੯)*

ਲਬਾਨੀਆ ਦੀ ਧਰਤੀ ਦੀ ਜੰਮਪਲ ਮਦਰ ਟਰੇਸਾ ਬੇਸ਼ੱਕ ਆਪਣੀ ਸੇਵਾ ਤੇ ਸਾਧਨਾ ਨਾਲ ਵਿਸ਼ਵ ਨਾਗਰਿਕ ਦਾ ਉਚਤਮ ਤੇ ਸਰਵੋਤਮ ਮਾਣ ਹਾਸਿਲ ਕਰ ਲੈਣ ਦੇ ਸਮਰੱਥ ਹੋਈ ਪਰੰਤੂ ਅੱਧੀ ਸਦੀ ਤੋਂ ਵੱਧ ਅਰਸੇ ਤੱਕ ਬਿਨਾਂ ਕਿਸੇ ਭਿੰਨ-ਭੇਦ, ਵਿਤਕਰੇ ਤੇ ਪੱਖਪਾਤ ਦੇ ਸਰਬ ਸਾਂਝੇ ਸਮਾਜ ਦੇ ਇਕ ਅਣਗੌਲੇ ਵਰਗ ਦੀ ਤਨਦੇਹੀ, ਲਗਨ, ਬੇਗਰਜ਼ੀ ਅਤੇ ਸਮਰਪਿਤ ਭਾਵਨਾ ਨਾਲ ਸੱਚੀ ਸੇਵਾ ਕਰਨ ਵਾਲੇ ਭਗਤ ਪੂਰਨ ਸਿੰਘ ਦੀ ਇਸ ਕਰਨੀ ਦਾ ਸਰਕਾਰੇ ਦਰਬਾਰੇ ਵਧੇਰੇ ਨੋਟਿਸ ਨਹੀਂ ਲਿਆ ਗਿਆ। ਉਨ੍ਹਾਂ ਦੇ ਅਕਾਲ ਚਲਾਣੇ 'ਤੇ ਕੋਈ ਸ਼ੋਕ ਮਤੇ ਨਹੀਂ ਹੋਏ, ਕੋਈ ਸਰਕਾਰੀ ਛੁੱਟੀ ਨਹੀਂ ਹੋਈ। ਦੇਸ਼ ਦੀ ਸਰਵਉੱਚ ਸੰਸਥਾ (ਸੰਸਦ) ਨੇ ਕੋਈ ਸ਼ਰਧਾਂਜਲੀ ਨਹੀਂ ਦਿੱਤੀ (ਭਾਵੇਂ ਉਹ 1979 ਤੋਂ ਪਦਮ ਸ੍ਰੀ ਦੇ ਖਿਤਾਬ ਨਾਲ ਸਨਮਾਨੇ ਜਾ ਚੁੱਕੇ ਸਨ)। ਦਰਬਾਰ ਸਾਹਿਬ 'ਤੇ ਦੇਸ਼ ਦੀਆਂ ਫੌਜਾਂ ਵਲੋਂ ਕੀਤੇ ਭਿਅੰਕਰ ਹਮਲੇ ਦੇ ਰੋਸ ਵਜੋਂ ਉਨ੍ਹਾਂ ਇਹ ਖਿਤਾਬ 1984 ਵਿਚ ਮੋੜ ਦਿੱਤਾ ਸੀ। ਇਸ ਪ੍ਰਥਾਇ ਜਾਗਦੀ ਜ਼ਮੀਰ ਵਾਲੇ ਹਰ ਆਹਲਾ ਸ਼ਖ਼ਸ ਦਾ ਪ੍ਰਤੀਕਰਮ ਲਗਭਗ ਇਕੋ ਜਿਹਾ ਹੀ ਸੀ।

ਵੱਡੀ ਵਲਦਾਰ ਨੀਲੀ ਦਸਤਾਰ ਸਜਾਈ, ਘਸਮੈਲਾ ਜਿਹਾ ਕੁੜਤਾ (ਚੋਲਾ) ਪਾਈ, ਕਈ ਕਈ ਕੜੇ ਅਤੇ ਸਿਮਰਨੀਆਂ ਪਹਿਨੀ ਉਹ ਸਾਧਾਰਨ ਖੜਾਵਾਂ ਵਿਚ ਕਾਹਲੇ ਕਦਮ ਪੁੱਟਦੇ ਹੋਏ ਰਿਸ਼ੀ ਮੁਨੀ ਹੀ ਜਾਪਦੇ। ਹਰ ਪ੍ਰਕਾਰੀ ਹਉਮੈਂ-ਹੰਕਾਰ, ਈਰਖਾ-ਦਵੈਸ਼ ਤੋਂ ਨਿਰਲੇਪ, ਨਿੱਕੀ ਐਨਕ ਦੇ ਸ਼ੀਸ਼ਿਆਂ ਵਿਚੋਂ ਲਿਸ਼ਕਦੀਆਂ ਉਨ੍ਹਾਂ ਦੀਆਂ ਅੱਖਾਂ ਦਰਦਾਂ ਨੂੰ ਡੀਕ ਲੈਣਾ ਲੋਚਦੀਆਂ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ ਅਤੇ ਹੋਰ ਤਮਾਮ ਇਤਿਹਾਸਕ ਗੁਰੂ ਘਰਾਂ ਵਿਚ ਠੂਠਾ ਫੜ ਕੇ ਉਹ ਆਪਣੇ ਪਿੰਗਲਵਾੜਾ ਪਰਿਵਾਰ ਲਈ ਖੈਰਾਤ ਮੰਗਦੇ ਕਦੇ ਸ਼ਰਮ-ਸੰਕੋਚ ਨਾ ਮਹਿਸੂਸਦੇ, ਕਿਉਂਕਿ ਉਹ ਅਜਿਹਾ ਨਿੱਜੀ ਲੋੜਾਂ ਲਈ ਨਹੀਂ ਸਨ ਕਰਦੇ ਸਗੋਂ ਦੁਰਕਾਰੇ ਜੀਆਂ ਲਈ ਕਰ ਰਹੇ ਹੁੰਦੇ ਸਨ। ਸਿਦਕੀ ਸਿੰਘਾਂ ਤੇ ਸੇਵਾਦਾਰਾਂ ਦਾ ਇਕ ਵੱਡਾ ਕਾਫਲਾ ਉਨ੍ਹਾਂ ਜੀਉਂਦੇ ਜੀਅ ਹੀ ਤਿਆਰ ਕਰ ਲਿਆ ਸੀ। ਇਨ੍ਹਾਂ ਸਤਰਾਂ ਦੀ ਲੇਖਕਾ ਜਦੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਡਾਕਟਰੇਟ ਕਰ ਰਹੀ ਸੀ ਤਾਂ ਹਰ ਸ਼ਨਿਚਰਵਾਰ ਤ੍ਰਿਕਾਲਾਂ ਦੇ ਸਮੇਂ ਭਗਤ ਜੀ ਅਤੇ ਇਸ ਸਮੁੱਚੇ ਪਰਿਵਾਰ ਦੀ ਦੇਖ-ਰੇਖ ਵਿਚ ਕੁਝ ਘੰਟੇ ਬਤੀਤ ਕਰਦੀ। ਭੱਜੇ ਫਿਰਦਿਆਂ ਦਾ ਉਨ੍ਹਾਂ ਦਾ ਪਬ ਜ਼ਮੀਨ ਤੇ ਨਾ ਲਗਦਾ। ਇਕ ਲਾਚਾਰ ਦੀ ਸੇਵਾ ਤੋਂ ਵਿਹਲੇ ਹੁੰਦੇ ਤਾਂ ਦੂਜੇ ਦਾ ਸਿਰ ਉਨ੍ਹਾਂ ਦੀ ਨਿੱਘੀ ਗੋਦ ਵਿਚ ਹੁੰਦਾ। ਕਿਸੇ ਹੋਰ ਬਦਨਸੀਬ ਦੇ ਸਿਰ 'ਤੇ ਹੱਥ ਫੇਰ ਰਹੇ ਹੁੰਦੇ ਤਾਂ ਕਿਸੇ ਦੂਸਰੇ ਅਰਧ ਪਾਗਲ ਦੀਆਂ ਡਰਾਉਣੀਆਂ ਆਵਾਜ਼ਾਂ ਉਨ੍ਹਾਂ ਦੀ ਚਾਲ ਨੂੰ ਤੇਜ਼ੀ ਬਖ਼ਸ਼ਦੀਆਂ। ਜਿਹੜਾ ਜੀਅ ਕਿਸੇ ਦੇ ਵੀ ਕਾਬੂ ਨਾ ਆਉਂਦਾ ਉਹ ਭਗਤ ਜੀ ਨੂੰ ਦੇਖਦਿਆਂ ਸਾਰ ਹੀ ਖਾਮੋਸ਼ ਹੋ ਜਾਂਦਾ—ਸਚਮੁੱਚ ਕੋਈ ਰੂਹਾਨੀ ਬਰਕਤ ਤੇ ਇਲਾਹੀ ਸ਼ਕਤੀ ਸੀ ਭਗਤ ਪੂਰਨ ਸਿੰਘ ਵਿਚ ਜੋ ਗੰਦ-ਮੰਦ ਧੋਂਦਿਆਂ, ਮਲ-ਮੂਤਰ ਚੁਕਦਿਆਂ, ਖੂਨ ਨਾਲ ਲਿੱਬੜਦਿਆਂ ਜਾਂ ਜ਼ਖਮਾਂ ਵਿਚੋਂ ਰਿਸਦੀ ਪੀਕ ਤੋਂ ਵੀ ਕਦੇ ਨਾ ਘਬਰਾਉਂਦੇ। ਉਹ ਅਕਸਰ ਮੇਰੇ ਨਾਲ ਜਾਣ ਵਾਲੀ ਇਕ

ਸਹਿਪਾਠਣ ਨੂੰ ਵਿਅੰਗ ਨਾਲ ਸਮਝਾਉਂਦੇ : "ਤੇਰੇ ਕਾਮਰੇਡ ਪਿਤਾ ਨੇ ਫੋਕੇ ਭਾਸ਼ਣ ਕੀਤੇ ਨੇ ਸਾਰੀ ਉਮਰ। ਬਰਾਬਰੀ ਦਾ ਸਿਰਫ਼ ਢੰਡੋਰਾ ਦਿੱਤਾ ਏ ਹਮੇਸ਼ਾ, ਕਦੇ ਹੱਥੀਂ ਕੱਖ ਨਹੀਂ ਦੂਹਰਾ ਕੀਤਾ। ਆਹ ਏ ਕਾਮਰੇਡੀ...ਆਹ ਹੈ ਸਮਾਜਵਾਦ...!"

ਚਾਹੇ ਉਹ ਵੱਡੇ-ਵੱਡੇ ਨਾਮੀ ਗਿਰਾਮੀ ਅਦਾਰਿਆਂ, ਕਾਲਜਾਂ ਜਾਂ ਵਿਸ਼ਵ ਵਿਦਿਆਲਿਆਂ ਵਿਚ ਬਾਕਾਇਦਾ ਪੜ੍ਹਾਈ ਲਿਖਾਈ ਨਹੀਂ ਸਨ ਕਰ ਸਕੇ ਪਰੰਤੂ ਜੀਵਨ ਦੀ ਖੁੱਲ੍ਹੀ ਕਿਤਾਬ ਵਿਚੋਂ ਜਿਹੜੇ ਅਨੁਭਵ ਮੋਤੀ ਉਨ੍ਹਾਂ ਨੇ ਵਿਹਾਜੇ ਉਹ ਹਾਰੀ ਸਾਰੀ ਦੇ ਵੱਸ ਦੀ ਗੱਲ ਨਹੀਂ। ਬਾਬਾ ਬੁੱਢਾ ਜੀ ਵਰਗੀ ਪ੍ਰੌੜ੍ਹ ਸੋਚ ਦੇ ਮਾਲਕ ਅਤੇ ਭਾਈ ਘਨੱਈਆ ਜੀ ਤੋਂ ਵਰੋਸਾਏ ਭਗਤ ਪੂਰਨ ਸਿੰਘ ਨੇ ਪ੍ਰਦੂਸ਼ਣ, ਵਧਦੀ ਆਬਾਦੀ, ਰੁੱਖਾਂ ਬੂਟਿਆਂ ਦੀ ਸਲਾਮਤੀ ਅਤੇ ਗੁਰਮਤਿ ਦੇ ਸਹੀ ਅਤੇ ਸਾਕਾਰਤਮਿਕ ਪ੍ਰਚਾਰ ਲਈ ਲੱਖਾਂ ਕਿਤਾਬਚਿਆਂ ਦੀ ਪ੍ਰਕਾਸ਼ਨਾ ਕੀਤੀ। ਦਾਨ-ਭੇਟਾ ਦੇਣ ਵਾਲਿਆਂ ਨੂੰ ਪ੍ਰਸ਼ਾਦ ਵਜੋਂ ਸਾਹਿਤ ਵੰਡਦੇ ਤੇ ਆਪਣਾ ਪ੍ਰਕਾਸ਼ਨ ਕੇਂਦਰ ਚਲਾਉਂਦੇ। ਹੁਣ ਤੱਕ ਇਹ ਸੰਸਥਾ ਭਗਤ ਜੀ ਦੇ ਛੋਹੇ ਆਹਲਾ ਕਾਰਜਾਂ ਦੀ ਪੂਰਤੀ ਕਰਦੀ ਆ ਰਹੀ ਹੈ ਜਿਸ ਵਿਚ ਪੰਜਾਬ ਵਿਚ ਵਿਆਪਤ ਮਾਰੂ ਨਸ਼ਿਆਂ, ਜੰਗਲਾਂ ਦੀ ਬਰਬਾਦੀ, ਏਡਜ਼, ਦਾਜ, ਭਰੂਣ-ਹੱਤਿਆ, ਵਿਦੇਸ਼ੀ ਕੋਕਾ ਕੋਲਾ ਦੇ ਮਾਰੂ ਪ੍ਰਭਾਵਾਂ ਅਤੇ ਹੋਰ ਸਮਕਾਲੀ ਸਮੱਸਿਆਵਾਂ ਸੰਬੰਧੀ ਢੇਰ ਸਾਹਿਤ ਸਿਰਜਿਆ ਅਤੇ ਛਾਪਿਆ ਜਾ ਰਿਹਾ ਹੈ। ਇਹ ਲੰਮਾ ਚੌੜਾ ਨੈਟਵਰਕ ਹੈ ਪਿੰਗਲਵਾੜਾ ਸੰਸਥਾ ਦਾ, ਜਿਸਦਾ ਭਗਤ ਜੀ ਦੇ ਸਦੀਵੀ ਵਿਛੋੜੇ (5 ਅਗਸਤ, 1992) ਉਪਰੰਤ ਸਗੋਂ ਵਧੇਰੇ ਪ੍ਰਸਾਰ ਅਤੇ ਪ੍ਰਚਾਰ ਹੋਇਆ ਹੈ। ਗੁਰੂ ਨਗਰੀ ਦੇ ਦੀਦਾਰੇ ਕਰਨ ਆਉਣ ਵਾਲੇ ਸਾਰੇ ਗੁਰੂ ਨਾਨਕ ਨਾਮ ਲੇਵਾ ਸੱਜਣ ਉਦੋਂ ਤੱਕ ਆਪਣੀ ਜ਼ਿਆਰਤ ਅਧੂਰੀ ਸਮਝਦੇ ਹਨ ਜਦੋਂ ਤੱਕ ਉਹ ਬਹੁ-ਮੰਜ਼ਲੀ ਸ਼ਾਨਦਾਰ ਇਮਾਰਤ ਵਿਚ ਸਥਿਤ ਇਸ ਦਾਨਪਾਤਰ ਸੰਸਥਾ ਨੂੰ ਦਸਵੰਧ ਭੇਟ ਕਰਕੇ ਆਪਣੀ ਨੇਕ ਕਮਾਈ ਨੂੰ ਸਫ਼ਲ ਨਾ ਕਰ ਲੈਣ। ਪਿੰਗਲਵਾੜੇ ਦੇ ਖ਼ਰਚਾਂ ਦਾ ਵੱਡਾ ਹਿੱਸਾ ਵਿਦੇਸ਼ੀ ਸ਼ਰਧਾਲੂਆਂ ਦੀਆਂ ਜੇਬਾਂ ਵਿਚੋਂ ਆਉਂਦਾ ਹੈ। ਕੁਝ ਲੱਖ ਰੁਪੈ ਸਾਲਾਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੰਦੀ ਹੈ ਤੇ ਕੁਝ ਕੁ ਰਾਹਤ ਪੰਜਾਬ ਸਰਕਾਰ। ਚਾਹੀਦਾ ਤਾਂ ਇਹ ਹੈ ਕਿ ਸਮਾਜ ਦੇ ਇਕ ਐਡੇ ਵੱਡੇ ਬੀਮਾਰ ਤਬਕੇ ਨੂੰ ਸਾਂਭਣ ਵਾਲੀ ਇਸ ਨਿਸ਼ਕਾਮ ਸੰਸਥਾ ਦਾ ਸਾਰਾ ਖਰਚਾ ਪ੍ਰਾਂਤਕ ਸਰਕਾਰ ਦੇਵੇ ਅਤੇ ਬਿਲਕੁਲ ਤੰਦਰੁਸਤ ਹੋ ਚੁੱਕੇ ਮਰੀਜ਼ਾਂ ਦੇ ਵਸੇਬੇ ਦਾ ਵੀ ਕੋਈ ਪ੍ਰਬੰਧ ਕਰੇ।

ਭਗਤ ਪੂਰਨ ਸਿੰਘ ਕੁਦਰਤ ਮਾਂ ਦੇ ਅਜਿਹੇ ਰੰਗ ਰੱਤੇ ਜਿਉੜੇ ਸਨ ਜਿਨ੍ਹਾਂ ਦੀ ਜੀਭਾ 'ਤੇ ਹਮੇਸ਼ਾ ਪ੍ਰਭੂ ਦਾ ਸਿਮਰਨ ਹੁੰਦਾ ਸੀ ਅਤੇ ਹੱਥਾਂ ਵਿਚ ਸੁੱਚੀ ਕਿਰਤ ਦਾ ਜਜ਼ਬਾ। ਗੁਰਮਤਿ ਉਨ੍ਹਾਂ ਦੇ ਅੰਦਰ ਆ ਚੁੱਕੀ ਸੀ। ਮਨ, ਬਚਨ ਤੇ ਕਰਮ ਕਰਕੇ ਉਹ ਵਾਕਈ ਪੂਰਨ ਭਗਤ ਸਨ :

**ਨਾਮਾ ਕਹੈ ਤਿਲੋਚਨਾ**
**ਮੁਖਿ ਤੇ ਰਾਮਿ ਸਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ**
**ਚੀਤੁ ਨਿਰੰਜਨ ਨਾਲਿ ॥** *(੧੩੭੫)*

ਆਓ! ਅਨੂਠੀ ਦੇਣ ਦੀ ਕਦਰ ਕਰਨੀ ਸਿੱਖੀਏ। ਦਰਦਮੰਦਾਂ ਦੇ ਦਰਦ ਨੂੰ ਜਾਣਦਿਆਂ ਆਪਾਂ ਸਾਰੇ ਉਸ ਵੀਹਵੀਂ ਸਦੀ ਦੇ ਮਸੀਹਾ ਦੇ ਪਦ ਚਿੰਨ੍ਹਾਂ 'ਤੇ ਤੁਰਨ ਦਾ ਤ੍ਰਾਣ ਲਾਈਏ। ਖਾ-ਖਾ ਕੇ ਆਪਣੇ ਪੇਟ ਵਧਾਉਣ ਦੀ ਥਾਂ ਲੋੜਵੰਦਾਂ ਦੀ ਬਾਂਹ ਫੜਣ ਦੀ ਕੋਸ਼ਿਸ਼ ਕਰੀਏ। ਸਰਕਾਰੇ-ਦਰਬਾਰੇ ਉਨ੍ਹਾਂ ਦੇ ਮਿਸ਼ਨਰੀ ਕਾਰਜਾਂ ਦੀ ਰਚਨਾ ਕਰਕੇ ਹੋਰ ਲੋਕਾਂ ਨੂੰ ਇਸ ਪਾਸੇ ਲਈ ਪ੍ਰੇਰਿਤ ਕਰੀਏ। ਭਗਤ ਜੀ ਦਾ ਸ਼ਤਾਬਦੀ ਦਿਨ ਪੰਜਾਬ ਸਰਕਾਰ ਵਲੋਂ ਹੀ ਨਹੀਂ ਸਗੋਂ ਕੇਂਦਰ ਸਰਕਾਰ ਵਲੋਂ ਵੀ ਮਨਾਇਆ ਜਾਵੇ। ਵਿਸ਼ੇਸ਼ ਪ੍ਰੋਗਰਾਮ ਆਯੋਜਿਤ ਕਰਕੇ ਉਸ ਮਾਨਵ ਦਰਦੀ ਨੂੰ ਯਾਦ ਕੀਤਾ ਜਾਵੇ। ਉਨ੍ਹਾਂ ਦੀ ਯਾਦ ਵਿਚ ਡਾਕ ਟਿਕਟ ਜਾਰੀ ਕੀਤੀ ਜਾਵੇ। ਉਸ ਸੀਮਤ ਸਾਧਨਾਂ ਪਰੰਤੂ ਅਸੀਮ ਕਾਰਜਾਂ ਵਾਲੇ ਅਦੁੱਤੀ ਇਨਸਾਨ ਨੂੰ ਚਿਤਵਦਿਆਂ ਉਨ੍ਹਾਂ ਦੇ ਅਣਥੱਕ ਯਤਨਾਂ ਨੂੰ ਅਗਾਂਹ ਤੋਰਿਆ ਜਾਵੇ। ਇਹ ਸਰਬ ਸਾਂਝੇ ਸਮਾਜਿਕ ਸਰੋਕਾਰ ਹੀ ਤਾਂ ਸਨ ਜਿਨ੍ਹਾਂ ਨੇ ਭਗਤ ਪੂਰਨ ਸਿੰਘ ਦੀ ਆਜੀਵਨ ਹੀ ਤਵੱਜੋ ਮੱਲੀ ਰੱਖੀ।

## 25 ਜਾਂ 25 ਤੋਂ ਵੱਧ 'ਸਿੱਖ ਫੁਲਵਾੜੀ' ਮੈਗਜ਼ੀਨ ਬੁੱਕ ਕਰਨ ਵਾਲਿਆਂ ਦੇ ਨਾਮ

| | |
|---|---|
| ਸ: ਜਸਵਿੰਦਰ ਸਿੰਘ, ਆਲਮਗੀਰ, ਲੁਧਿਆਣਾ | 62 |
| ਬਾਬਾ ਅਜੀਤ ਸਿੰਘ ਸੁਸਾਇਟੀ, ਮਾਹਿਲਪੁਰ | 25 |
| ਸ: ਜਰਨੈਲ ਸਿੰਘ, ਕੀਰ ਪਿੰਡ | 59 |
| ਸ: ਹਰਿੰਦਰ ਸਿੰਘ, ਸ: ਪ੍ਰਿਤਪਾਲ ਸਿੰਘ (ਗੁਰਦੁਆਰਾ ਕਮੇਟੀ, ਝਾਂਸਾ (ਹਰਿਆਣਾ) ਦੇ ਸਹਿਯੋਗ ਨਾਲ) | 51 |
| ਸ: ਜਸਵੰਤ ਸਿੰਘ ਮਿਸਤਰੀ, ਝਾਂਸਾ, ਹਰਿਆਣਾ | 25 |
| ਸ: ਅਵਤਾਰ ਸਿੰਘ, ਸਰਕਲ ਚੋਹਾਲਾ (ਜੰਮੂ) | 25 |
| ਸਮੂਹ ਮੈਂਬਰ ਮਲਸੀਆਂ ਸਰਕਲ (ਜਲੰਧਰ) | 55 |
| ਸ: ਬਲਿਹਾਰ ਸਿੰਘ, ਪਿੰਡ ਡਾਚਰ, ਜ਼ਿਲ੍ਹਾ ਕਰਨਾਲ | 40 |

# ਸਿੱਖ ਕੌਮ ਕਿਧਰ ਨੂੰ ?

—ਬੀਬੀ ਮਨਜੀਤ ਕੌਰ, ਤਲਵੰਡੀ (ਲੁਧਿਆਣਾ)

ਮੈਂ ਇਕ ਸਰਕਾਰੀ ਅਧਿਆਪਕਾ ਹਾਂ। ਬੱਚਿਆਂ ਵਿਚ ਵਿਚਰਨ ਦਾ ਮੌਕਾ ਮਿਲਦਾ ਹੈ। ਇਕ ਗੱਲ ਨਾਲ ਮਨ ਨੂੰ ਬੜਾ ਧੱਕਾ ਲਗਦਾ ਹੈ ਕਿ ਦਿਨ-ਬ-ਦਿਨ ਬੱਚਿਆਂ ਦੇ ਸਿਰਾਂ ਤੋਂ ਪੱਗਾਂ ਤੇ ਪਟਕੇ ਗਾਇਬ ਹੁੰਦੇ ਜਾ ਰਹੇ ਹਨ। ਹਾਲਾਤ ਇਹ ਨੇ ਕਿ ਜੇ ਜਮਾਤ ਵਿਚ ਵੀਹ ਮੁੰਡੇ ਹਨ ਤਾਂ ਕੇਸਾਧਾਰੀ ਮੁੰਡੇ ਮੁਸ਼ਕਿਲ ਨਾਲ ਤਿੰਨ ਜਾਂ ਚਾਰ ਹੁੰਦੇ ਹਨ। ਬੜਾ ਦੁੱਖ ਪਹੁੰਚਦਾ ਹੈ ਕਿ ਕਿਥੇ ਕਮੀ ਰਹਿ ਗਈ ਸਾਡੇ ਵਿਚ ਕਿ ਸਾਡੀ ਨੌਜੁਆਨ ਪੀੜ੍ਹੀ ਪਤਿਤਪੁਣੇ ਵੱਲ ਜਾ ਰਹੀ ਹੈ। ਸਾਡਾ ਵਰਤਮਾਨ ਧੁੰਦਲਾ ਤੇ ਇਨ੍ਹਾਂ ਬੱਚਿਆਂ ਵੱਲ ਦੇਖ ਕੇ ਭਵਿੱਖ ਹਨੇਰਾ ਲੱਗਦਾ ਹੈ।

ਅਸੀਂ ਸ਼ਤਾਬਦੀਆਂ ਮਨਾਉਣ 'ਤੇ ਕਰੋੜਾਂ ਰੁਪਏ ਖਰਚ ਕਰ ਰਹੇ ਹਾਂ। ਨਿੱਤ ਨਵੀਆਂ ਬਿਲਡਿੰਗਾਂ ਖੜ੍ਹੀਆਂ ਕਰ ਰਹੇ ਹਾਂ ਪਰ ਕੀ ਫਾਇਦਾ ਪਹੁੰਚ ਰਿਹਾ ਹੈ ਸਾਨੂੰ ਇਨ੍ਹਾਂ ਚੀਜ਼ਾਂ ਤੋਂ? ਇਕ ਪਿੰਡ ਵਿਚ ਦੋ-ਦੋ, ਤਿੰਨ-ਤਿੰਨ ਗੁਰਦੁਆਰੇ ਬਣਾ ਕੇ ਹੇਠਲੇ ਪੱਧਰ ਤੋਂ ਹੀ ਏਕਤਾ ਖੰਡਿਤ ਕਰ ਰਹੇ ਹਾਂ। ਬੜੀ ਸ਼ਾਨ ਨਾਲ ਨਗਰ ਕੀਰਤਨ ਕਰ ਰਹੇ ਹਾਂ। ਜੀ ਨਗਰ ਕੀਰਤਨ 20 ਪਿੰਡਾਂ ਵਿਚੋਂ ਗੁਜ਼ਰੇਗਾ, 25 ਪਿੰਡਾਂ ਵਿਚੋਂ ਗੁਜ਼ਰੇਗਾ, 50-50 ਵਾਹਨ ਲੈ ਕੇ ਤੁਰ ਪਏ ਕਿ ਅਸੀਂ ਪੰਥ ਦੀ ਸ਼ਾਨ ਵਧਾ ਰਹੇ ਹਾਂ। ਕੀ ਇਸ ਤਰ੍ਹਾਂ ਪੰਥ ਦੀ ਸ਼ਾਨ ਵਧਦੀ ਹੈ? ਇਨ੍ਹਾਂ ਵਾਹਨਾਂ ਨੂੰ ਚਲਾਉਣ ਵਾਲੇ ਤੇ ਵਿਚ ਬੈਠੀ ਸੰਗਤ ਘੋਨ-ਮੋਨ ਹੁੰਦੀ ਹੈ। ਪਿਛਲੇ ਦਿਨੀਂ ਇਕ ਨਗਰ ਕੀਰਤਨ ਸਾਡੇ ਪਿੰਡ ਵਿਚੋਂ ਗੁਜ਼ਰਿਆ। ਭਾਰੀ ਇਕੱਠ ਪਰ ਹਾਲਾਤ ਉਹੀ ਜੋ ਪਹਿਲਾਂ ਬਿਆਨ ਕੀਤੀ ਹੈ। ਪੰਥ ਕੀ ਜੀਤ ਦੇ ਨਾਅਰੇ ਲਗਾ ਲਗਾ ਕੇ, ਉਨ੍ਹਾਂ ਦਾ ਗਲਾ ਬੈਠ ਚੁੱਕਾ ਸੀ, ਪਰ ਨਾਅਰੇ ਲਗਾਉਣ ਵਾਲਿਆਂ ਵਿਚੋਂ ਕਿਸੇ ਦੇ ਵੀ ਸਿਰ 'ਤੇ ਪੱਗ ਨਹੀਂ ਸੀ, ਰੁਮਾਲਾਂ ਨਾਲ ਸਿਰ ਢਕੇ ਹੋਏ ਸੀ। ਰੋਕਦੇ ਹੋਏ ਵੀ ਅੱਖਾਂ ਵਿਚੋਂ ਪਾਣੀ ਸਿੰਮ ਆਇਆ। ਇਨ੍ਹਾਂ ਨੂੰ ਕੌਣ ਸਮਝਾਵੇ ਪੰਥ ਕੀ ਜੀਤ ਦਾ ਕੀ ਮਤਲਬ ਹੈ? ਅਤੇ ਪੰਥ ਦਾ ਕੀ ਅਰਥ ਹੈ?

ਮੈਂ ਗੱਲ ਕਰ ਰਹੀ ਸੀ ਕਿ ਸਾਡੇ ਬੱਚਿਆਂ ਦੇ ਸਿਰਾਂ ਤੋਂ ਵਾਲ ਕਿਉਂ ਗਾਇਬ ਹੋ ਰਹੇ ਹਨ? ਇਸ ਲਈ ਅਸੀਂ ਹੀ ਕਸੂਰਵਾਰ ਹਾਂ, ਕਿਉਂਕਿ ਬੱਚਿਆਂ ਨੂੰ ਮਾਹੌਲ ਅਸੀਂ ਹੀ ਸਿਰਜ ਕੇ ਦਿੱਤਾ ਹੈ। ਬੱਚਾ ਤਾਂ ਕੱਚੀ ਮਿੱਟੀ ਹੈ, ਜਿਸ ਤਰ੍ਹਾਂ ਦਾ ਅਸੀਂ ਮਾਹੌਲ ਦੇਵਾਂਗੇ, ਢਲ ਜਾਵੇਗਾ।

ਇਥੇ ਪਹਿਲੀ ਗੱਲ ਜੋ ਮੈਂ ਮਾਵਾਂ ਨੂੰ ਕਹਿਣ ਜਾ ਰਹੀ ਹਾਂ, ਸ਼ਾਇਦ ਕੌੜੀ ਲੱਗੇ ਕਿ ਬਹੁਗਿਣਤੀ ਮਾਵਾਂ ਬੱਚਿਆਂ ਦੇ ਵਾਲ ਇਸ ਕਰਕੇ ਨਹੀਂ ਰੱਖਦੀਆਂ ਕਿ ਸਕੂਲ ਭੇਜਣ ਮੌਕੇ ਬੱਚੇ ਨੂੰ ਤਿਆਰ ਕਰਨ ਸਮੇਂ ਸਮਾਂ ਬੜਾ ਲਗਦਾ ਹੈ। ਆਪਣੇ ਕੰਮ ਤੋਂ ਬਚਣ ਲਈ ਬੱਚਿਆਂ ਦੇ ਵਾਲਾਂ ਵਿਚ ਕੈਂਚੀ ਫੇਰ ਦਿਉ। ਦੂਜੀ ਗੱਲ ਜੇ ਬਾਪ ਦੇ ਆਪਣੇ ਸਿਰ 'ਤੇ ਵਾਲ ਨਹੀਂ ਤਾਂ ਬੱਚੇ ਨੂੰ ਕਿਵੇਂ ਸਮਝਾ ਸਕਦਾ ਹੈ ਕਿ ਵਾਲ ਸਾਡੀ ਕੌਮ ਦੀ ਪਛਾਣ ਹਨ।

ਕੇਸ ਦਾੜ੍ਹੀ ਸਾਡੀ ਕੌਮ ਦੀ ਪਛਾਣ ਹੈ ਪਰ ਇਹ ਪਛਾਣ ਗਾਇਬ ਹੁੰਦੀ ਜਾ ਰਹੀ ਹੈ। ਕੇਵਲ ਨਾਮ ਨਾਲ ਲੱਗੇ ਸਿੰਘ ਤੋਂ ਹੀ ਪਤਾ ਚਲਦਾ ਹੈ ਕਿ ਇਹ ਬੱਚਾ ਸਿੱਖ ਕੌਮ ਨਾਲ ਸੰਬੰਧਿਤ ਹੈ, ਪਰ ਆਪਣੇ ਆਪ ਵਿਚ ਕੋਈ ਪਹਿਚਾਣ ਨਹੀਂ। ਮਾਹੌਲ ਗੰਧਲਾ ਹੋ ਚੁੱਕਾ ਹੈ ਪਰ ਇਹ ਠੀਕ ਵੀ ਸਾਨੂੰ ਹੀ ਕਰਨਾ ਪੈਣਾ ਹੈ। **ਮੇਰੀ ਅਪੀਲ ਹੈ ਸਿੱਖ ਬੁੱਧੀਜੀਵੀਆਂ ਨੂੰ ਕਿ ਇਸ ਪਾਸੇ ਕੋਈ ਹੰਭਲਾ ਮਾਰੋ। ਮੇਰੀ ਅਪੀਲ ਹੈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਿ ਵੱਡਾ ਬਜਟ ਹੈ ਆਪ ਜੀ ਦੇ ਪਾਸ, ਸਿੱਖ ਕੌਮ ਦਾ ਪੈਸਾ ਸਿੱਖ ਕੌਮ ਦੇ ਭਲੇ ਲਈ ਖਰਚ ਕਰੋ।**

ਕਈ ਸੰਸਥਾਵਾਂ ਵਲੋਂ ਉਪਰਾਲੇ ਕੀਤੇ ਜਾ ਰਹੇ ਹਨ। ਵੱਖ-ਵੱਖ ਤਰ੍ਹਾਂ ਦੇ ਧਾਰਮਿਕ ਮੁਕਾਬਲੇ ਜਿਵੇਂ ਦਸਤਾਰ ਮੁਕਾਬਲੇ, ਗੁਰਬਾਣੀ ਕੰਠ ਮੁਕਾਬਲੇ, ਵਧੀਆ ਉੱਦਮ ਹੈ ਇਸ ਪਾਸੇ ਵੱਲ। ਮੇਰਾ ਸੁਝਾਅ ਹੈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਿ ਸਾਬਤ ਸੂਰਤ ਬੱਚਿਆਂ ਨੂੰ ਵਜ਼ੀਫੇ ਲਾਵੇ। ਕੇਸ ਦਾੜ੍ਹੀ ਰੱਖਣ ਲਈ ਇਕ ਲਾਲਚ ਹੀ ਸਹੀ ਪਰ ਬਾਲ ਉਮਰੇ ਪਤਿਤਪੁਣੇ ਨੂੰ ਰੋਕਣ ਲਈ ਕਾਫੀ ਸਹਾਇਤਾ ਮਿਲੇਗੀ, ਕਿਉਂਕਿ ਇਹ ਬੱਚੇ ਸਾਡਾ ਵਰਤਮਾਨ ਨੇ ਅਤੇ ਵਰਤਮਾਨ ਤੇ ਭਵਿੱਖ ਟਿਕਿਆ ਹੁੰਦਾ ਹੈ।

ਕੇਸ ਸਿੱਖ ਦੀ ਕੀਮਤੀ ਨਿਸ਼ਾਨੀ ਹਨ। ਵੱਡੀਆਂ ਕੁਰਬਾਨੀਆਂ ਦਿੱਤੀਆਂ ਨੇ ਸਿੱਖ ਕੌਮ ਨੇ ਇਨ੍ਹਾਂ ਲਈ ਪਰ ਅਸੀਂ ਬੜੀ ਆਸਾਨੀ ਨਾਲ ਇਸ ਨੂੰ ਗੁਆ ਰਹੇ ਹਾਂ।

ਸਾਡੇ ਬੱਚਿਆਂ ਦੇ ਸਿਰੋਂ ਦਸਤਾਰਾਂ ਗਾਇਬ ਹੋ ਰਹੀਆਂ ਨੇ। ਅਸੀਂ ਆਪਣੇ ਧਰਮ ਦਾ ਆਪਣੇ ਦੇਸ਼ ਦੇ ਬਾਹਰ ਪ੍ਰਚਾਰ ਕਰਨ ਦੇ ਯੋਗ ਕਿਥੇ, ਅਸੀਂ ਤਾਂ ਆਪਣੇ ਬੱਚਿਆਂ ਨੂੰ ਹੀ ਆਪਣੇ ਧਰਮ ਦੇ ਸਿਧਾਂਤਾਂ ਤੋਂ ਜਾਣੂ ਨਹੀਂ ਕਰਵਾ ਸਕੇ। ਅਸੀਂ ਤਾਂ ਧਰਮ ਨੂੰ ਵੀ ਪੈਸੇ ਵਾਲੀ ਤਕੜੀ ਵਿਚ ਤੋਲਣ ਲੱਗ ਪਏ ਹਾਂ। ਬਨਦੀ ਧਾਰਮਿਕ ਇਮਾਰਤ ਲਈ ਪੈਸਾ ਦੇ ਦਿੱਤਾ, ਨਗਰ ਕੀਰਤਨ ਲਈ ਪੈਸਾ ਦੇ ਦਿੱਤਾ, ਕਿਸੇ ਹੋਰ ਧਾਰਮਿਕ ਕਾਰਜ ਲਈ ਪੈਸਾ ਦੇ ਦਿੱਤਾ, ਜਿਸ ਬਦਲੇ ਚਾਰ-ਚਾਰ ਵਾਰ ਸਪੀਕਰ ਵਿਚ ਸਾਡਾ ਨਾਂ ਬੋਲਿਆ ਗਿਆ ਤੇ ਲੋਕਾਂ ਨੇ ਕਿਹਾ ਕਿ ਫਲਾਣਾ ਬੰਦਾ ਬੜਾ ਦਾਨੀ ਹੈ, ਬੜਾ ਧਰਮੀ ਹੈ। ਸਾਡੀ ਸੋਚ ਦਾ ਘੇਰਾ ਇਥੋਂ ਤੱਕ ਹੀ ਸੀਮਿਤ ਹੋ ਗਿਆ ਹੈ। ਇਹੀ ਕਾਰਨ ਹੈ ਕਿ ਪੰਜਾਬ, ਜਿਸ ਨੂੰ ਅਸੀਂ ਸਿੱਖਾਂ ਦੀ ਜਨਮ ਭੂਮੀ ਮੰਨਦੇ ਹਾਂ, ਦੇ ਕਿਸੇ ਇਕੱਠ ਵਿਚ ਨਿਗ੍ਹਾ ਮਾਰ ਕੇ ਦੇਖੋ, ਨੌਜੁਆਨ ਵਰਗ ਵਿਚੋਂ ਤੁਹਾਨੂੰ ਕਿੰਨੇ ਕੁ ਸਾਬਤ ਸੂਰਤ ਸਿੱਖ ਦਿਖਾਈ ਦਿੰਦੇ ਹਨ? ਕਿਸੇ ਹੋਰ ਸੂਬੇ ਦੀ ਗੱਲ ਬਾਅਦ ਵਿਚ ਆਉਂਦੀ ਹੈ, ਵਿਦੇਸ਼ ਦੀ ਤਾਂ ਗੱਲ ਹੀ ਛੱਡੋ। ਸਮਾਂ ਹੈ ਆਪਣੇ ਅੰਦਰ ਝਾਤੀ ਮਾਰਨ ਦਾ। ਆਪਣੇ ਫ਼ਰਜ਼ਾਂ ਪ੍ਰਤੀ ਜਾਗ੍ਰਿਤ ਹੋਵੋ। ਏਨੇ ਅਕ੍ਰਿਤਘਣ ਨਾ ਬਣੋ ਕਿ ਉਹ ਮਹਾਨ ਪਵਿੱਤਰ ਰੂਹਾਂ ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਆਪਣੇ ਖੂਨ ਨਾਲ ਸਿਰਜਿਆ ਹੈ, ਨੂੰ ਆਪਣੀ ਕੌਮ ਵੱਲ ਦੇਖ ਕੇ ਝੂਰਨਾ ਪਵੇ।

ਉੱਠੋ ਪੰਥ ਦੇ ਦਰਦੀਓ, ਕੋਈ ਜੁਗਤ ਲੜਾਵੋ।
ਸਿਰੋਂ ਲੱਥੀਆਂ ਦਸਤਾਰਾਂ ਨੂੰ, ਹੁਣ ਮੁੜ ਸਜਾਵੋ।

# ਡਾਕਟਰੀ ਔਜ਼ਾਰਾਂ ਰਾਹੀਂ ਵੀ ਲੱਗ ਸਕਦੀ ਹੈ ਏਡਜ਼ ਦੀ ਲਾਗ!

*—ਡਾ: ਹਰਚੰਦ ਸਿੰਘ ਸਰਹਿੰਦੀ**

ਏਡਜ਼, ਤੁਹਾਨੂੰ ਪਤਾ ਹੀ ਹੈ, ਇਕ ਭਿਆਨਕ ਤੇ ਲਾ-ਇਲਾਜ ਬਿਮਾਰੀ ਹੈ, ਜਾਂ ਕਹਿ ਲਵੋ ਕਿ ਮੌਤ ਦਾ ਦੂਜਾ ਨਾਂ ਹੈ ਏਡਜ਼। ਇਹ ਵਾਇਰਸ ਰਾਹੀਂ ਫੈਲਣ ਵਾਲਾ ਰੋਗ ਹੈ। ਇਸ ਰੋਗ ਦੇ ਵਾਇਰਸ ਨੂੰ ਡਾਕਟਰੀ ਜ਼ੁਬਾਨ ਵਿਚ ਐਚ. ਆਈ. ਵੀ. (H.I.V–HUMAN IMMUNO-DEFICIENCY VIRUS) ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਤਫ਼ਾਕਵੱਸ, ਏਡਜ਼ ਦਾ ਪੂਰਾ ਨਾਂ ACQUIRED IMMUNE DEFI-CIENCY SYNDROME ਹੈ। ਅੰਗ੍ਰੇਜ਼ੀ ਦੇ ਇਨ੍ਹਾਂ ਚਾਰ ਸ਼ਬਦਾਂ ਦੇ ਪਹਿਲੇ ਅੱਖਰਾਂ ਨੂੰ ਲੈ ਕੇ ਵਿਗਿਆਨੀਆਂ ਨੇ ਇਕ ਛੋਟਾ ਤੇ ਸੁਖਾਲਾ ਨਾਂ AIDS (ਏਡਜ਼) ਘੜ ਲਿਆ ਹੈ।

ਵਾਇਰਸ ਦੇ ਸਰੀਰ ਅੰਦਰ ਦਾਖ਼ਲ ਹੋਣ ਤੋਂ ਬਾਅਦ ਬੀਮਾਰੀ ਦੇ ਚਿੰਨ੍ਹ ਪ੍ਰਗਟ ਹੋਣ ਤੱਕ ਦਾ ਸਮਾਂ ਬਹੁਤ ਲੰਮਾ (10 ਸਾਲ ਤੱਕ) ਹੋ ਸਕਦਾ ਹੈ। ਵੈਸੇ, ਕਈ ਵਿਅਕਤੀ ਜਿਨ੍ਹਾਂ ਦੇ ਸਰੀਰ ਅੰਦਰ ਰੋਗ ਦਾ ਵਾਇਰਸ ਮੌਜੂਦ ਹੁੰਦਾ ਹੈ, ਖ਼ੁਦ ਤਾਂ ਠੀਕ-ਠਾਕ ਰਹਿੰਦੇ ਹਨ, ਪਰ ਦੂਸਰਿਆਂ ਨੂੰ ਲਾਗ ਲਗਾਉਣ ਦੇ ਸਮਰਥ ਹੁੰਦੇ ਹਨ। ਅਜਿਹੇ ਰੋਗੀਆਂ ਨੂੰ ਵਿਗਿਆਨਕ ਸ਼ਬਦਾਵਲੀ ਵਿਚ ਕੈਰੀਅਰਜ਼ (CARRIERS) ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਰੋਗੀ ਸਮਾਜ ਲਈ ਬੇਹੱਦ ਖ਼ਤਰਨਾਕ ਸਿੱਧ ਹੁੰਦੇ ਹਨ।

**ਰੋਗ ਕਿਵੇਂ ਫੈਲਦਾ ਹੈ?** : ਖ਼ੂਨ ਤੇ ਵੀਰਜ ਰਾਹੀਂ ਫੈਲਣ ਵਾਲਾ ਇਹ ਰੋਗ, ਪਹਿਲਾਂ-ਪਹਿਲ ਮਰਦਾਂ ਵਿਚ ਸਮਲਿੰਗੀ ਸੈਕਸ, ਨਸ਼ਈਆਂ ਵਲੋਂ ਟੀਕੇ ਲਈ ਸਾਂਝੀਆਂ ਸੂਈਆਂ ਦੀ ਵਰਤੋਂ ਅਤੇ ਨਾੜਾਂ ਵਿਚ ਸ਼ੱਕੀ ਲਹੂ ਚੜ੍ਹਾਉਣ ਦੀ ਕਿਰਿਆ ਦੇ ਦਾਇਰੇ ਤੱਕ ਹੀ ਸੀਮਿਤ ਸਮਝਿਆ ਜਾਂਦਾ ਸੀ, ਜਾਂ ਫਿਰ ਵੇਸ਼ਵਾਵਾਂ, ਵਿਦੇਸ਼ੀਆਂ, ਤੇ ਅਫਰੀਕਾ ਤੋਂ ਪਰਤੇ ਭਾਰਤੀਆਂ ਨੂੰ ਹੀ ਇਸ ਰੋਗ ਦੀ ਲਾਗ ਦੇ ਮੁੱਖ ਸੋਮੇ ਸਮਝਿਆ ਜਾਂਦਾ ਸੀ ਪਰ ਅੱਜ ਇਹ ਰੋਗ, ਸਭ ਰੋਕਾਂ ਤੋੜ ਕੇ, ਕੁਦਰਤੀ ਸੈਕਸ ਸੰਬੰਧਾਂ ਅਤੇ ਕਈ ਹੋਰ ਚੋਰ-ਮੋਰੀਆਂ ਰਾਹੀਂ ਬੜੀ ਤੇਜ਼ੀ ਨਾਲ ਫੈਲ ਰਿਹਾ ਹੈ। ਖ਼ੂਨ ਤੇ ਵੀਰਜ ਤੋਂ ਇਲਾਵਾ, ਰੋਗੀ ਔਰਤ ਦੇ ਗੁਪਤ ਅੰਗ 'ਚੋਂ ਨਿਕਲੇ ਮਲ (VAGINAL SECRETIONS) ਵਿਚ ਵੀ ਏਡਜ਼ ਦਾ ਵਾਇਰਸ ਮੌਜੂਦ ਹੁੰਦਾ ਹੈ। ਰੋਗੀ ਮਾਂ, ਗਰਭਕਾਲ ਦੌਰਾਨ ਹੀ ਬੱਚੇ ਨਾਲ ਇਹ ਰੋਗ ਸਾਂਝਾ ਕਰ ਲੈਂਦੀ ਹੈ। ਰੋਗੀ ਮਾਂ ਆਪਣੇ ਦੁੱਧ ਰਾਹੀਂ ਵੀ ਰੋਗ ਦੀ ਲਾਗ ਨੂੰ ਬੱਚੇ ਤੱਕ ਪਹੁੰਚਾ ਸਕਦੀ ਹੈ।

ਏਡਜ਼ ਵਾਇਰਸ, ਰੋਗੀ ਦੇ ਥੁੱਕ ਤੇ ਹੰਝੂਆਂ ਵਿਚ ਵੀ ਮੌਜੂਦ ਹੋ ਸਕਦਾ ਹੈ, ਪਰ ਇਸ ਦੀ ਮਾਤਰਾ ਬਹੁਤ ਘੱਟ ਹੁੰਦੀ ਹੈ। ਸੋ, ਥੁੱਕ ਤੇ ਹੰਝੂਆਂ ਰਾਹੀਂ ਏਡਜ਼ ਦੇ ਫੈਲਣ ਦੀਆਂ ਸੰਭਾਵਨਾਵਾਂ ਨਾ-ਬਰਾਬਰ ਹੀ ਸਮਝੋ।

ਡਾਕਟਰੀ ਵਿਗਿਆਨ ਦੇ ਖੇਤਰ ਵਿਚ, ਅੱਜ, ਇਹ ਇਕ ਖ਼ੂਬ ਜਾਣੀ-ਪਛਾਣੀ ਸੱਚਾਈ ਹੈ ਕਿ ਕੁਝ ਡਾਕਟਰੀ ਔਜ਼ਾਰ ਅਤੇ ਆਧੁਨਿਕ ਜਾਨ-ਬਚਾਊ ਉਪਕਰਣ ਵੀ ਬੜੀ ਬੇਰਹਿਮੀ ਨਾਲ ਇਸ ਰੋਗ ਦੀ ਲਾਗ ਨੂੰ ਮਰੀਜ਼ਾਂ ਵਿਚ ਵੰਡਣ ਦਾ ਕੰਮ ਕਰ ਸਕਦੇ ਹਨ। ਜਦੋਂ ਅਜਿਹਾ ਦੁਖਾਂਤ ਵਾਪਰਦਾ ਹੈ ਤਾਂ ਇਹ 'ਕੁੱਤੀ ਦੇ ਚੋਰ ਨਾਲ ਰਲ ਜਾਣ' ਵਾਂਗੂੰ ਇਕ ਬਹੁਤ ਹੀ ਬਦਕਿਸਮਤੀ ਵਾਲੀ ਗੱਲ ਹੁੰਦੀ ਹੈ। ਅਜਿਹੇ ਮੰਦਭਾਗੇ ਹਾਲਾਤ ਕਿਉਂ ਤੇ ਕਿਵੇਂ ਪੈਦਾ ਹੁੰਦੇ ਹਨ, ਨੂੰ ਅਸਰਦਾਰ ਢੰਗ ਨਾਲ ਸਮਝਣ ਲਈ, ਪਹਿਲਾਂ ਏਡਜ਼ ਬਾਰੇ ਥੋੜ੍ਹਾ ਹੋਰ ਗਿਆਨ ਪ੍ਰਾਪਤ ਕਰਨਾ ਪਵੇਗਾ, ਤਾਂਕਿ ਵਿਸ਼ੇ ਤੋਂ ਬਿਲਕੁਲ ਅੰਞਾਣ ਪਾਠਕ ਵੀ ਮਲਕੜੇ ਜਿਹੇ ਨਾਲ ਹੋ ਤੁਰੇ।

**ਰੋਗ ਦੀ ਸ਼ੁਰੂਆਤ** : ਗ੍ਰੇਟ ਬ੍ਰਿਟੇਨ ਤੋਂ ਛਪਦੇ ਇਕ ਵਿਗਿਆਨਕ ਰਸਾਲੇ, 'ਨੇਚਰ' ਦੇ ਇਕ ਅੰਕ ਵਿਚ, ਅਮਰੀਕੀ ਵਿਗਿਆਨੀਆਂ ਵਲੋਂ ਕੀਤੀ ਖੋਜ ਦੇ ਆਧਾਰ 'ਤੇ ਦੱਸਿਆ ਗਿਆ ਹੈ ਕਿ ਏਡਜ਼ ਵਾਇਰਸ (ਐਚ. ਆਈ. ਵੀ.) ਸਰੀਰ ਅੰਦਰ ਦਾਖਲ ਹੋਣ ਉਪਰੰਤ ਲਹੂ ਦੇ ਸਫੈਦ ਕਣਾਂ ਵਿਚ ਉਤਾਰਾ ਕਰਦਾ ਹੈ ਅਤੇ ਕੁਝ ਸਮੇਂ ਲਈ ਦੜ-ਵੱਟ ਲੈਂਦਾ ਹੈ। ਫਿਰ ਮੌਕਾ ਮਿਲਦਿਆਂ ਹੀ ਇਹਨਾਂ ਸਫੈਦ ਕਣਾਂ ਅੰਦਰ ਤੇਜ਼ੀ ਨਾਲ ਵਧਣ-ਫੁੱਲਣ ਲਗਦਾ ਹੈ। ਇਸ ਤਰ੍ਹਾਂ ਸਫੈਦ ਕਣਾਂ ਦੇ ਤਬਾਹ ਹੋ ਜਾਣ ਨਾਲ ਸਰੀਰ ਵਿਚ ਕੁਦਰਤੀ ਬਚਾਓ ਪ੍ਰਣਾਲੀ ਹੌਲੀ-ਹੌਲੀ ਬੇਅਸਰ ਹੋ ਕੇ ਰਹਿ ਜਾਂਦੀ ਹੈ। ਸੋ, ਇਹ ਰੋਗ, ਸੰਬੰਧਤ ਵਿਅਕਤੀ ਦੇ ਸਰੀਰ ਦੀ ਕੁਦਰਤੀ ਬਚਾਓ ਸ਼ਕਤੀ ਨੂੰ ਨਸ਼ਟ ਕਰਕੇ ਤਬਾਹੀ ਦਾ ਅਸਿੱਧਾ ਰਾਹ ਅਪਨਾਉਂਦਾ ਹੈ।

**ਰੋਗ ਕਿਉਂ ਘਾਤਕ ਸਿੱਧ ਹੁੰਦਾ ਹੈ?**: ਰੋਗੀ ਦੇ ਸਰੀਰ ਅੰਦਰ ਕੁਦਰਤੀ ਬਚਾਓ ਪ੍ਰਬੰਧਾਂ ਦੇ ਤਹਿਸ-ਨਹਿਸ ਹੋ ਜਾਣ ਕਾਰਨ, ਪੇਟ ਦੇ ਫੇਫੜਿਆਂ ਆਦਿ ਦੀਆਂ ਸਾਧਾਰਨ ਬੀਮਾਰੀਆਂ ਵੀ ਇਲਾਜ ਤੋਂ ਬਾਗ਼ੀ ਹੋ ਜਾਂਦੀਆਂ ਹਨ। ਬੱਸ, ਇਉਂ ਸਮਝ ਲਵੋ, ਜਿਵੇਂ ਖੇਤ ਦੀ ਵਾੜ ਨੂੰ ਹਟਾ ਦੇਣ ਨਾਲ ਖੇਤ ਦੀ ਤਬਾਹੀ ਨਿਸ਼ਚਿਤ ਹੋ ਜਾਂਦੀ ਹੈ। ਕੁਝ ਹਾਲਾਤ ਵਿਚ ਏਡਜ਼ ਵਾਇਰਸ ਆਪਣੇ ਸੁਭਾਅ ਦੇ ਉਲਟ, ਸਰੀਰ ਦੀ ਕੁਦਰਤੀ ਬਚਾਓ ਪ੍ਰਣਾਲੀ ਨੂੰ ਨੁਕਸਾਨ ਨਹੀਂ ਪਹੁੰਚਾਉਂਦਾ, ਬਲਕਿ ਦਿਮਾਗ਼ ਦੇ ਸੈਲਜ਼ (GLEAL CELLS) 'ਤੇ ਹਮਲਾ ਕਰਕੇ ਤਬਾਹੀ ਦਾ ਨਵਾਂ ਰਾਹ ਅਖ਼ਤਿਆਰ ਕਰਦਾ ਹੈ।

**ਸ਼ੁਕਰ ਹੈ!** : ਇਹ ਗੱਲ ਸੰਤੋਖ ਦੇਣ ਵਾਲੀ ਹੈ ਕਿ ਇਹ ਰੋਗ, ਹੱਥ ਮਿਲਾਉਣ, ਆਪਸੀ ਛੋਹ, ਇਕੱਠੇ ਖਾਣ-ਪੀਣ ਜਾਂ ਆਪਸੀ ਮੇਲ-ਮਿਲਾਪ ਰਾਹੀਂ ਨਹੀਂ ਫੈਲਦਾ। ਮੱਛਰ ਆਦਿ ਦੇ ਕੱਟਣ ਨਾਲ ਵੀ ਇਸ ਰੋਗ ਦੀ ਲਾਗ ਅੱਗੇ ਨਹੀਂ ਤੁਰਦੀ।

**ਰੋਗ ਕਿਉਂ ਲਾਇਲਾਜ ਹੈ?**: ਏਡਜ਼ ਵਾਇਰਸ ਆਪਣੀ ਉਤਪਤੀ ਮੂਲਕ ਬਣਤਰ ਨੂੰ ਤੇਜ਼ੀ ਨਾਲ ਬਦਲਦਾ ਰਹਿੰਦਾ ਹੈ। ਹੁਣ ਤੱਕ ਏਡਜ਼ ਵਾਇਰਸ ਦੀਆਂ 30 ਵੱਖ-ਵੱਖ ਕਿਸਮਾਂ ਦੀ ਪਛਾਣ ਕੀਤੀ ਜਾ ਚੁੱਕੀ ਹੈ (ਇਹ ਸਾਰੀਆਂ ਕਿਸਮਾਂ ਇਕੋ ਵੰਸ਼ ਨਾਲ

*223, ਵਾਰਡ ਨੰਬਰ 11, ਸਰਹਿੰਦ।

ਸੰਬੰਧਤ ਹਨ)।ਹੈਰਾਨੀ ਦੀ ਗੱਲ ਹੈ ਕਿ ਇਕੋ ਮਰੀਜ਼ ਦੇ ਸਰੀਰ ਅੰਦਰ, ਮਰੀਜ਼ ਦੇ ਜੀਵਨ-ਕਾਲ ਦੌਰਾਨ, ਵਾਇਰਸ ਦੀਆਂ ਕਈ ਨਵੀਆਂ ਕਿਸਮਾਂ ਦਾ ਵਿਕਾਸ ਹੋ ਜਾਂਦਾ ਹੈ। ਇਸ ਤਰ੍ਹਾਂ ਵਾਇਰਸ ਦੀਆਂ ਇਨ੍ਹਾਂ ਸਾਰੀਆਂ ਕਿਸਮਾਂ ਲਈ ਇਲਾਜ ਅਤੇ ਬਚਾਓ ਟੀਕਾ ਤਿਆਰ ਕਰਨ ਦੀ ਕਾਢ ਦੇ ਕੰਮ ਵਿਚ ਵਿਗਿਆਨੀਆਂ ਨੂੰ ਔਖਿਆਈ ਪੇਸ਼ ਆ ਰਹੀ ਹੈ। ਇਹੋ ਕਾਰਨ ਹੈ ਕਿ ਰੋਗ ਦਾ ਹਾਲੇ ਤੱਕ ਨਾ ਕੋਈ ਇਲਾਜ ਹੈ ਤੇ ਨਾ ਹੀ ਕੋਈ ਬਚਾਓ ਟੀਕਾ। ਇਕ ਪੁਆੜਾ ਇਹ ਵੀ ਹੈ—ਪੱਛਮੀ ਅਫਰੀਕਾ ਦਾ ਏਡਜ਼ ਵਾਇਰਸ ਬਾਕੀ ਦੁਨੀਆਂ ਵਿਚ ਮਿਲਣ ਵਾਲੇ ਏਡਜ਼ ਵਾਇਰਸ ਤੋਂ ਫ਼ਰਕ ਵਾਲਾ ਹੈ। ਸੋ, ਸਹੀ ਇਲਾਜ ਦੀ ਗ਼ੈਰ-ਮੌਜੂਦਗੀ ਵਿਚ, ਮਰੀਜ਼ ਹੌਲੀ-ਹੌਲੀ ਮੌਤ ਦੇ ਮੂੰਹ ਵੱਲ ਵਧਦਾ ਰਹਿੰਦਾ ਹੈ ਅਤੇ ਅੰਤ ਨਿਗਲ ਲਿਆ ਜਾਂਦਾ ਹੈ।

ਆਓ! ਹੁਣ ਇਸ ਤੱਥ 'ਤੇ ਵਿਚਾਰ ਕਰੀਏ ਕਿ ਕਿਵੇਂ ਕੁਝ ਡਾਕਟਰੀ ਔਜ਼ਾਰ ਤੇ ਉਪਕਰਣ, ਏਡਜ਼ ਦੀ ਲਾਗ ਨੂੰ ਮਰੀਜ਼ਾਂ ਵਿਚ ਵੰਡਣ ਦਾ ਕਲੰਕ ਖੱਟਦੇ ਹਨ।

ਡਾਕਟਰੀ ਸਾਜ਼ੋ-ਸਾਮਾਨ ਵਿਚੋਂ, ਟੀਕੇ ਲਈ ਵਰਤੀਆਂ ਜਾਣ ਵਾਲੀਆਂ ਸਰਿੰਜਾਂ ਤੇ ਸੂਈਆਂ, ਇਸ ਰੋਗ ਦੀ ਲਾਗ ਨੂੰ ਅੱਗੇ ਤੋਰਨ ਲਈ ਸ਼ੁਰੂ ਤੋਂ ਹੀ ਬਦਨਾਮ ਹਨ। ਸਰਿੰਜਾਂ ਤੇ ਸੂਈਆਂ, ਜਿਨ੍ਹਾਂ ਨੂੰ ਠੀਕ ਢੰਗ ਨਾਲ ਜਿਰਮ-ਰਹਿਤ ਨਹੀਂ ਕੀਤਾ ਜਾਂਦਾ, ਦੀ ਵਰਤੋਂ ਨਾਲ ਏਡਜ਼ ਦੀ ਲਾਗ ਇਕ ਮਰੀਜ਼ ਤੋਂ ਦੂਸਰੇ ਵਿਅਕਤੀ ਤੱਕ ਸਹਿਜੇ ਹੀ ਸਫ਼ਰ ਕਰ ਸਕਦੀ ਹੈ। ਇਵੇਂ ਹੀ, ਚੀਰ ਫਾੜ (ਸਰਜਰੀ) ਲਈ ਵਰਤੇ ਜਾਣ ਵਾਲੇ ਔਜ਼ਾਰ, ਜਿਨ੍ਹਾਂ ਨੂੰ ਤਸੱਲੀਬਖ਼ਸ਼ ਤਰੀਕੇ ਨਾਲ ਜਿਰਮ-ਰਹਿਤ ਨਹੀਂ ਕੀਤਾ ਜਾਂਦਾ, ਰੋਗ ਦੀ ਲਾਗ ਨੂੰ ਅੱਗੇ ਤੋਰਨ ਵਿਚ ਸਹਾਈ ਸਿੱਧ ਹੋ ਸਕਦੇ ਹਨ। ਹੋਰ ਤਾਂ ਹੋਰ, ਕੁਝ ਜਾਨ-ਬਚਾਊ ਉਪਕਰਣ ਵੀ 'ਨਮਾਜ਼ ਬਖ਼ਸ਼ਾਉਣ ਆਇਆਂ ਦੇ ਰੋਜ਼ੇ ਗਲ ਪਾ ਸਕਦੇ' ਹਨ। ਇਸ ਸੰਬੰਧ ਵਿਚ ਇਕ ਮਿਸਾਲ ਪੇਸ਼ ਹੈ :

ਕੁਝ ਵਰ੍ਹੇ ਪਹਿਲਾਂ ਦੀ ਗੱਲ ਹੈ ਕਿ ਵਿਜਿਆ ਹਸਪਤਾਲ, ਮਦਰਾਸ ਵਿਖੇ ਜ਼ੇਰੇ-ਇਲਾਜ, ਗੁਰਦੇ ਦੀ ਤਲਕੀਫ਼ ਤੋਂ ਪੀੜਿਤ 16 ਮਰੀਜ਼ਾਂ ਨੂੰ ਇਕੋ ਸਮੇਂ ਐਚ. ਆਈ. ਵੀ. ਤੋਂ ਪ੍ਰਭਾਵਿਤ ਪਾਇਆ ਗਿਆ। ਇਹ ਸਾਰੇ ਮਰੀਜ਼ (ਇਕ ਨੂੰ ਛੱਡ ਕੇ), ਡਾਇਅਲੈਸਿਸ ਰਾਹੀਂ ਏਡਜ਼ ਦਾ ਸ਼ਿਕਾਰ ਬਣੇ। ਦਰਅਸਲ, ਇਨ੍ਹਾਂ ਮਰੀਜ਼ਾਂ ਵਿਚੋਂ ਘੱਟੋ-ਘੱਟ ਇਕ ਮਰੀਜ਼, ਗੁਰਦੇ ਦੀ ਤਕਲੀਫ਼ ਤੋਂ ਇਲਾਵਾ ਏਡਜ਼ ਤੋਂ ਵੀ ਪੀੜਿਤ ਸੀ। ਸੋ, ਇਹ ਨਾਮੁਰਾਦ ਰੋਗ, ਮਸ਼ੀਨ ਰਾਹੀਂ ਖ਼ੂਨ ਸਾਫ਼ ਕਰਨ ਦੀ ਕਿਰਿਆ (ਡਾਇਅਲੈਸਿਸ) ਦੌਰਾਨ ਮਰੀਜ਼ਾਂ ਵਿਚ ਵੰਡਿਆ ਗਿਆ। ਚੇਤੇ ਰਹੇ! ਮਾਹਿਰਾਂ ਨੇ ਇਸ ਤੱਥ ਦੀ ਪੁਸ਼ਟੀ ਕਰ ਦਿੱਤੀ ਹੈ ਅਤੇ ਇਹ ਘਟਨਾ, ਵਿਜਿਆ ਹਸਪਤਾਲ, ਮਦਰਾਸ ਦੇ ਇਤਿਹਾਸ ਦਾ ਇਕ ਹਿੱਸਾ ਬਣ ਚੁੱਕੀ ਹੈ।

ਦੰਦਾਂ ਦੇ ਡਾਕਟਰਾਂ ਦੇ ਔਜ਼ਾਰ ਵੀ ਕੋਈ ਘੱਟ ਨਹੀਂ ਗੁਜ਼ਾਰਦੇ।ਜੇ ਸੱਚ ਪੁੱਛੋ ਤਾਂ ਇਸ ਪਾਸਿਉਂ, ਅੱਜ, ਮਨੁੱਖਤਾ ਨੂੰ ਬੜਾ ਗੰਭੀਰ ਖ਼ਤਰਾ ਦਰਪੇਸ਼ ਹੈ, ਜੋ ਸਾਡੇ ਫੌਰੀ ਧਿਆਨ ਦੀ ਮੰਗ ਕਰਦਾ ਹੈ।ਆਓ ਵੇਖੀਏ ਕਿ ਦੰਦਾਂ ਦੇ ਡਾਕਟਰ ਦੀ 'ਕੁਰਸੀ' ਕਿਵੇਂ ਏਡਜ਼ ਦੀ ਲਾਗ ਨੂੰ ਅੱਗੇ ਤੋਰਨ ਲਈ ਅਵਸਰ ਮੁਹੱਈਆ ਕਰਦੀ ਹੈ ?

ਦੰਦ-ਦਾੜ੍ਹ ਕੱਢਣ ਵੇਲੇ ਜਾਂ ਵੱਖ-ਵੱਖ ਕਿਸਮਾਂ ਦੀ ਡੈਂਟਲ ਸਰਜਰੀ ਦੌਰਾਨ ਮਰੀਜ਼ ਦੇ ਮੂੰਹ ਵਿਚੋਂ ਵੱਡੀ ਮਾਤਰਾ ਵਿਚ ਖ਼ੂਨ ਦਾ ਵਗਣਾ ਸੁਭਾਵਿਕ ਹੀ ਹੈ। ਸੋ, ਇਕ ਲਾਪਰਵਾਹ ਦੰਦਾਨਸਾਜ਼, ਜੋ ਖ਼ੂਨ ਦੇ ਸੰਪਰਕ ਵਿਚ ਆਏ ਔਜ਼ਾਰਾਂ ਤੇ ਸਾਜ਼ੋ-ਸਾਮਾਨ ਨੂੰ ਠੀਕ ਢੰਗ ਨਾਲ ਜਿਰਮ-ਰਹਿਤ ਨਹੀਂ ਕਰਦਾ, ਉਹ ਅੰਞਾਣੇ ਹੀ (ਜਾਂ ਕਹਿ ਲਵੋ, ਬੇਸਮਝੀ ਨਾਲ) ਏਡਜ਼ ਦੀ ਲਾਗ ਨੂੰ ਇਕ ਮਰੀਜ਼ ਤੋਂ ਦੂਸਰੇ ਤੰਦਰੁਸਤ ਵਿਅਕਤੀ ਤੱਕ ਪਹੁੰਚਾ ਸਕਦਾ ਹੈ।ਹਾਂ! ਇਕ ਇਹ ਜੁਜ਼ ਵੀ ਹੈ ਕਿ ਦੰਦਾਂ ਦੇ ਡਾਕਟਰ ਦੇ ਔਜ਼ਾਰ ਵੀ ਤਾਂ ਬਹੁਤ ਹੁੰਦੇ ਹਨ। ਚੇਤੇ ਰਹੇ! ਦੰਦਾਂ ਦੇ ਡਾਕਟਰਾਂ ਵਲੋਂ ਆਮ ਹੀ ਵਰਤੇ ਜਾਂਦੇ ਡ੍ਰਿਲਿੰਗ ਔਜ਼ਾਰ (ਵਰਮੇ ਦੀ ਕਿਸਮ ਦੇ ਔਜ਼ਾਰ) ਵੀ ਬੀਮਾਰੀ ਦੀ ਲਾਗ ਨੂੰ ਅੱਗੇ ਤੋਰਨ ਦੇ ਸਮਰੱਥ ਹੁੰਦੇ ਹਨ।

ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਇਕ ਦੰਦਾਨਸਾਜ਼ ਖ਼ੁਦ ਵੀ ਇਸ ਰੋਗ ਦਾ ਸ਼ਿਕਾਰ ਬਣ ਸਕਦਾ ਹੈ, ਜੇਕਰ ਉਹ ਆਪਣੇ ਹੱਥਾਂ ਨੂੰ ਗਲੱਵਜ਼ ਰਾਹੀਂ ਸੁਰੱਖਿਆ ਪ੍ਰਦਾਨ ਨਹੀਂ ਕਰਦਾ। ਵਿਸ਼ੇ ਦੇ ਇਕ ਮਾਹਿਰ ਦਾ ਕਹਿਣਾ ਹੈ—"ਇਥੋਂ ਤੱਕ ਕਿ ਜ਼ਖ਼ਮੀ ਉਂਗਲ 'ਤੇ ਪਹਿਨਿਆ ਗਲੱਵ, ਜਿਸ ਵਿਚ ਛੇਕ ਹੋਵੇ, ਸੰਬੰਧਤ ਦੰਦਾਨਸਾਜ਼ ਨੂੰ ਏਡਜ਼ ਦੇ ਰੂ-ਬ-ਰੂ ਕਰ ਸਕਦਾ ਹੈ।" ਮਦਰਾਸ ਡੈਂਟਲ ਕਾਲਜ ਦੇ ਪ੍ਰਿੰਸੀਪਲ ਡਾ. ਕੇ. ਜੀ. ਕਾਨਾਪਨ ਨੇ ਪਿੱਛੇ ਜਿਹੇ ਇਕ ਇੰਟਰਵਿਊ ਦੌਰਾਨ ਦੱਸਿਆ ਸੀ ਕਿ ਅਮਰੀਕਾ ਵਿਚ ਇਕ ਦੰਦਾਂ ਦੇ ਡਾਕਟਰ ਦੀ ਏਡਜ਼ ਨਾਲ ਮੌਤ ਹੋ ਗਈ ਸੀ, ਜਿਸ ਨੂੰ ਇਸ ਰੋਗ ਦੀ ਲਾਗ ਆਪਣੇ ਮਰੀਜ਼ ਤੋਂ ਲੱਗੀ ਸੀ। ਇਵੇਂ ਹੀ ਅਮਰੀਕਾ ਤੋਂ ਹੀ ਇਕ ਹੋਰ ਕੇਸ ਦੀ ਰਿਪੋਰਟ ਹੈ : ਇਕ 21 ਸਾਲਾ ਔਰਤ ਦੀ ਏਡਜ਼ ਨਾਲ ਮੌਤ ਹੋ ਗਈ ਸੀ। ਇਸ ਵੇਰ ਬੀਮਾਰੀ ਦੀ ਲਾਗ ਨੇ ਦੰਦਾਂ ਦੇ ਡਾਕਟਰ ਤੋਂ ਉਸ ਦੇ ਮਰੀਜ਼ ਵੱਲ ਸਫ਼ਰ ਕੀਤਾ। ਸੋ, ਦੰਦਾਂ ਦੇ ਡਾਕਟਰਾਂ ਲਈ ਹੁਣ ਇਹ ਬਹੁਤ ਜ਼ਰੂਰੀ ਬਣ ਜਾਂਦਾ ਹੈ ਕਿ ਉਹ ਆਪਣੇ ਸਾਜ਼ੋ-ਸਾਮਾਨ ਨੂੰ ਈਮਾਨਦਾਰੀ ਨਾਲ ਜਿਰਮ-ਰਹਿਤ ਕਰਨ, ਕੁਰਲੀਆਂ ਕਰਨ ਲਈ ਕੇਵਲ ਇਕ ਵਾਰ ਵਰਤੇ ਜਾਣ ਵਾਲੇ ਪਿਆਲਿਆਂ ਦੀ ਵਰਤੋਂ ਕੀਤੀ ਜਾਵੇ ਅਤੇ ਨਾਲ ਹੀ ਆਪਣੇ ਬਚਾਓ ਲਈ ਗਲੱਵਜ਼ ਤੇ ਮਾਸਕ ਦੀ ਵਰਤੋਂ ਕੀਤੀ ਜਾਵੇ।

ਕਿਹਾ ਜਾ ਸਕਦਾ ਹੈ ਕਿ ਲਾਪਰਵਾਹ ਡਾਕਟਰਾਂ ਤੇ ਨੀਮ-ਹਕੀਮਾਂ ਤੋਂ, ਅੱਜ ਮਨੁੱਖਤਾ ਨੂੰ ਇਕ ਗੰਭੀਰ ਖ਼ਤਰਾ ਦਰਪੇਸ਼ ਹੈ (ਵੈਸੇ ਤਾਂ 'ਨੀਮ-ਹਕੀਮ ਖ਼ਤਰਾ-ਏ-ਜਾਨ' ਪਹਿਲਾਂ ਤੋਂ ਹੀ ਪ੍ਰਸਿੱਧ ਹੈ)। ਸੋ ਸਥਿਤੀ ਮੰਗ ਕਰਦੀ ਹੈ ਕਿ ਏਡਜ਼ ਦੇ ਇਸ ਪਾਸਿਓਂ ਅਚਨਚੇਤ ਹੱਲੇ ਨੂੰ ਰੋਕਣ ਲਈ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਵੇ ਕਿ ਡਾਕਟਰ, ਸਰਜਨ ਤੇ ਦੰਦਾਨਸਾਜ਼ ਆਪਣੇ ਔਜ਼ਾਰਾਂ ਤੇ ਉਪਕਰਣਾਂ ਨੂੰ ਠੀਕ ਢੰਗ ਨਾਲ ਜਿਰਮ-ਰਹਿਤ ਕਰਨ ਅਤੇ ਖ਼ਤਰੇ ਵਾਲੀਆਂ ਹੋਰ 'ਮੋਰੀਆਂ ਨੂੰ ਵੀ ਮੁੰਦਣ'। ਇਸ ਖੇਤਰ ਵਿਚ ਕਾਰਗਰ ਸਿੱਟਿਆਂ ਦੀ ਪ੍ਰਾਪਤੀ ਲਈ ਜਨਤਾ ਦਾ ਸਹਿਯੋਗ ਅਤਿ ਜ਼ਰੂਰੀ ਹੈ। ਹਰ ਨਾਗਰਿਕ ਦਾ ਇਹ ਇਖ਼ਲਾਕੀ ਫ਼ਰਜ਼ ਬਣਦਾ ਹੈ ਕਿ ਉਹ ਸਰਕਾਰ ਦੀਆਂ ਨੀਤੀਆਂ ਨੂੰ ਭਰਵਾਂ ਹੁੰਗਾਰਾ ਦੇਵੇ ਅਤੇ ਆਪਣੀ ਜ਼ਿੰਮੇਵਾਰੀ ਪ੍ਰਤੀ ਅਵੇਸਲਾ ਨਾ ਹੋਵੇ।

# ਪੁਸਤਕ ਸਮੀਖਿਆ

ਪੁਸਤਕ : ਸਿੰਘ ਸੂਰਮੇ (ਨਾਟਕ)
ਲੇਖਕ : ਇੰਦਰਜੀਤ ਸਿੰਘ ਗੋਗੋਆਣੀ
ਪ੍ਰਕਾਸ਼ਕ : ਗੁਰਮਤਿ ਪੁਸਤਕ ਭੰਡਾਰ, ਸ੍ਰੀ ਅੰਮ੍ਰਿਤਸਰ।
ਮੁੱਲ : 60 ਰੁਪਏ, ਸਫ਼ੇ : 140

ਸ: ਇੰਦਰਜੀਤ ਸਿੰਘ ਗੋਗੋਆਣੀ ਵਲੋਂ ਰਚਿਤ ਨਵ ਨਾਟ-ਪੁਸਤਕ 'ਸਿੰਘ ਸੂਰਮੇ' ਵਿਚ ਸਿੱਖ ਇਤਿਹਾਸ ਅਤੇ ਫ਼ਲਸਫ਼ੇ ਨੂੰ ਨਾਟਕੀ ਵਿਧਾ ਵਿਚ ਬੜੀ ਗੰਭੀਰਤਾ ਨਾਲ ਪੇਸ਼ ਕਰਨ ਦਾ ਸਾਰਥਕ ਉਪਰਾਲਾ ਹੈ। ਗੁਰਮਤਿ ਪ੍ਰਚਾਰ ਲਈ ਜਿਥੇ ਬਾਕੀ ਵੱਖ-ਵੱਖ ਵਿਧਾਵਾਂ ਦੁਆਰਾ ਉੱਦਮ ਕੀਤਾ ਜਾਂਦਾ ਹੈ ਉਥੇ ਨਾਟਕੀ ਵਿਧਾ ਦਾ ਇਕ ਆਪਣਾ ਅਹਿਮ ਸਥਾਨ ਹੈ। ਭਾਵੇਂ ਇਸ ਸਮੇਂ ਮਿਸ਼ਨਰੀ ਕਾਲਜ, ਸਟੱਡੀ ਸਰਕਲ ਤੇ ਹੋਰ ਸੰਸਥਾਵਾਂ ਵੀ ਪਰਚਾਰ ਲਈ ਨਵੀਨ ਢੰਗ ਅਪਣਾਉਂਦੀਆਂ ਹੋਈਆਂ ਵਾਰਤਾਲਾਪ ਵਿਧੀ ਨੂੰ ਵਿਸ਼ੇਸ਼ ਸਥਾਨ ਦੇ ਰਹੀਆਂ ਹਨ, ਜਿਸਦੀ ਸ਼ਲਾਘਾ ਕਰਨੀ ਬਣਦੀ ਹੈ। ਦੂਸਰੇ ਪਾਸੇ ਅਜੋਕੇ ਮੀਡੀਏ 'ਚ ਫ਼ਿਲਮਾਂ ਤੋਂ ਲੈ ਕੇ ਲੜੀਵਾਰ ਸੀਰੀਅਲਾਂ ਵਿਚ ਬਹੁ-ਗਿਣਤੀ ਸਿੱਖ ਕਰੈਕਟਰ ਨੂੰ ਹਾਸੋ-ਹੀਣੇ ਕਲਾਕਾਰ ਵਜੋਂ ਦਿਖਾਇਆ ਜਾਂਦਾ ਹੈ, ਜਦ ਕਿ ਭਾਰਤ ਅਤੇ ਵਿਦੇਸ਼ਾਂ ਵਿਚ ਸਿੱਖਾਂ ਨੇ ਸਤਿਕਾਰਯੋਗ ਉੱਚ ਅਹੁਦੇ ਤੇ ਪਦਵੀਆਂ ਹਾਸਲ ਕੀਤੀਆਂ ਹਨ।

ਵਰਤਮਾਨ ਸਮੇਂ ਵਿਚ ਧਰਮ ਤੇ ਵਿਰਸੇ ਤੋਂ ਬੇਮੁੱਖ ਹੋ ਰਹੀ ਨੌਜੁਆਨ ਪੀੜ੍ਹੀ ਨੂੰ ਆਪਣੇ ਮਹਾਨ ਵਿਰਸੇ ਪ੍ਰਤੀ ਜਾਗ੍ਰਿਤ ਕਰਨ ਲਈ ਨਾਟਕੀ ਢੰਗ ਆਪਣਾ ਵਿਸ਼ੇਸ਼ ਯੋਗਦਾਨ ਪਾ ਸਕਦਾ ਹੈ। ਨਾਟਕ-ਸ਼ੈਲੀ ਦਰਸ਼ਕ ਅਤੇ ਪਾਠਕ ਦੇ ਮਨ ਉਤੇ ਸਿੱਧਾ ਪ੍ਰਭਾਵ ਪਾਉਂਦੀ ਹੈ। ਨਾਟਕਾਂ ਪ੍ਰਤੀ ਅਜੇ ਸਾਡੀਆਂ ਪ੍ਰਤੀਨਿਧ ਸੰਸਥਾਵਾਂ ਭਾਵੇਂ ਬਹੁਤੀਆਂ ਚਿੰਤਾਵਾਨ ਨਹੀਂ ਹਨ ਪਰ ਇਸ ਦਾ ਆਪਣਾ ਵੱਖਰਾ ਪ੍ਰਭਾਵ ਹੁੰਦਾ ਹੈ।

ਇਸੇ ਸੰਦਰਭ ਵਿਚ 'ਸਿੰਘ ਸੂਰਮੇ' ਪੰਜ ਨਾਟਕਾਂ ਦੀ ਪੁਸਤਕ ਮੇਰੇ ਹੱਥਾਂ ਵਿਚ ਹੈ ਜਿਸ ਵਿਚ ਪਹਿਲਾ ਨਾਟਕ 'ਐਸਾ ਸਿਰਜਿਓ ਖਾਲਸਾ' ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਲੈ ਕੇ ਖਾਲਸਾ ਪੰਥ ਦੀ ਸਾਜਨਾ ਤੱਕ ਇਤਿਹਾਸਕ ਪਿਛੋਕੜ ਅਤੇ ਫਲਸਫੇ ਨੂੰ ਪੇਸ਼ ਕੀਤਾ ਗਿਆ ਹੈ। ਦੂਜਾ ਨਾਟਕ 'ਗਗਨ ਦਮਾਮਾ ਬਾਜਿਓ' ਵਿਚ ਭਾਈ ਬਚਿੱਤਰ ਸਿੰਘ ਜੀ ਦੇ ਮਸਤ ਹਾਥੀ ਨਾਲ ਮੁਕਾਬਲੇ ਨੂੰ ਦਰਸਾਇਆ ਹੈ। ਇਸੇ ਤਰ੍ਹਾਂ ਤੀਜੇ ਨਾਟਕ 'ਬੈਠਾ ਸੋਢੀ ਪਾਤਸਾਹੁ' ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਪਨ ਤੋਂ ਲੈ ਕੇ ਗੁਰਗੱਦੀ ਤੱਕ ਬਿਰਾਜਣ, ਅੰਮ੍ਰਿਤਸਰ ਦੀ ਸਿਰਜਣਾ ਨੂੰ ਪੇਸ਼ ਕੀਤਾ ਹੈ। ਚੌਥੇ ਅਤੇ ਪੰਜਵੇਂ ਨਾਟਕ 'ਬੰਦੀ ਛੋੜ ਸਤਿਗੁਰੂ' ਅਤੇ 'ਸਿੰਘ ਸੂਰਮੇ' ਵਿਚ ਕ੍ਰਮਵਾਰ ਛੇਵੇਂ ਪਾਤਿਸਾਹੁ ਵਲੋਂ 52 ਕੈਦੀਆਂ ਨੂੰ ਰਿਹਾ ਕਰਵਾਉਣ ਅਤੇ ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਵਲੋਂ ਮੱਸਾ ਰੰਘੜ ਤੋਂ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਲੈਣ ਦਾ ਇਤਿਹਾਸ ਹੈ।

ਲੇਖਕ ਦੀ ਲਿਖਣ ਸ਼ੈਲੀ ਦੀ ਇਹ ਵਿਲੱਖਣਤਾ ਹੈ ਕਿ ਲੇਖਕ ਨੇ ਪੁਸਤਕ ਵਿਚ ਨਿੱਜੀ ਅਤੇ ਬੇਲੋੜੇ ਵੇਰਵਿਆਂ ਤੋਂ ਆਪਣੀ ਕਲਮ ਨੂੰ ਕੋਹਾਂ ਦੂਰ ਰੱਖਿਆ ਹੈ। ਪੁਸਤਕ ਸਰਲ ਭਾਸ਼ਾ ਅਤੇ ਲੋਕ-ਬੋਲੀ ਵਿਚ ਹੋਣ ਕਰਕੇ ਇਕ ਵਾਰ ਪੜ੍ਹਨੀ ਸ਼ੁਰੂ ਕਰ ਲਵੋ ਫਿਰ ਤੁਸੀਂ ਸਾਰੀ ਪੁਸਤਕ ਬਗੈਰ ਪੜ੍ਹੇ ਨਹੀਂ ਰਹਿ ਸਕਦੇ। ਲੇਖਕ ਨੇ ਵਿਭਿੰਨ ਪਾਤਰਾਂ ਰਾਹੀਂ ਇਕ ਨਿੱਗਰ ਸਮਾਜ ਦੀ ਸਿਰਜਣਾ, ਗੁਰਮਤਿ ਇਨਕਲਾਬ ਲਿਆਉਣ ਅਤੇ ਸਿੱਖ ਧਰਮ ਦੇ ਇਤਿਹਾਸ ਅਤੇ ਆਦਰਸ਼ਾਂ ਨੂੰ ਪੂਰੇ ਵਿਸਥਾਰ ਸਹਿਤ ਪੇਸ਼ ਕੀਤਾ ਹੈ।

ਨੌਂ ਪੁਸਤਕਾਂ ਦੇ ਲੇਖਕ ਸ: ਇੰਦਰਜੀਤ ਸਿੰਘ ਗੋਗੋਆਣੀ ਵਲੋਂ ਅਣਛੋਹੇ ਵਿਸ਼ਿਆਂ 'ਤੇ ਲਿਖੇ ਇਹ ਇਤਿਹਾਸਕ ਨਾਟਕ ਸਚਮੁੱਚ ਸਿੱਖਾਂ ਦੇ ਉਚੇ-ਸੁੱਚੇ ਕਿਰਦਾਰ ਦੀ ਆਦਿ ਤੋਂ ਲੈ ਕੇ ਅੰਤ ਤੱਕ ਸ਼ਾਅਦੀ ਭਰਦੇ ਹਨ। ਲੇਖਕ ਨੂੰ ਰੰਗ-ਮੰਚ ਦੀ ਸੂਝ ਹੋਣਾ ਹੀ ਇਹਨਾਂ ਨਾਟਕਾਂ ਦੀ ਸਫਲਤਾ ਦਾ ਰਾਜ਼ ਹੈ। ਲੇਖਕ ਵਲੋਂ ਨਾਟਕਾਂ ਵਿਚ ਕੋਈ ਸੰਦੇਸ਼ ਦੇਣ ਤੋਂ ਇਲਾਵਾ ਦਰਸ਼ਕਾਂ ਅਤੇ ਪਾਠਕਾਂ ਦੇ ਮਨ ਪ੍ਰਚਾਵੇ ਦਾ ਵੀ ਪੂਰਾ ਖਿਆਲ ਰੱਖਿਆ ਗਿਆ ਹੈ ਜਿਸ ਕਰਕੇ ਇਨ੍ਹਾਂ ਨਾਟਕਾਂ ਨੂੰ ਮੰਚਣ ਸਮੇਂ ਦਰਸ਼ਕ ਵਰਗ ਵਲੋਂ ਭਰਪੂਰ ਹੁੰਗਾਰਾ ਮਿਲਿਆ ਹੈ।

ਲੇਖਕ ਦੇ ਨਜ਼ਰੀਏ ਤੋਂ ਪੰਜਾਬੀ ਸਭਿਆਚਾਰ ਤੋਂ ਵੱਖਰਾ ਇਕ **'ਸਿੱਖ ਸਭਿਆਚਾਰ'** ਵੀ ਹੈ ਜਿਹੜਾ ਨਿਵੇਕਲੇ ਰੂਪ ਵਿਚ ਅਧਿਐਨ ਕਰਕੇ ਬੌਧਿਕ ਵਿਕਾਸ ਅਤੇ ਨੈਤਿਕਤਾ ਨੂੰ ਉਚੇਰਿਆਂ ਕਰਨ ਦਾ ਵਧੀਆ ਸਰੋਤ ਹੈ। ਯੋਧਿਆਂ ਦੀਆਂ ਕੁਰਬਾਨੀਆਂ ਦੇ ਭਰੇ ਸਿੱਖ ਇਤਿਹਾਸ ਨੂੰ ਲੋਕਾਂ ਸਾਹਮਣੇ ਪੇਸ਼ ਕਰਕੇ ਉਹਨਾਂ ਨੂੰ ਆਪਣੇ ਸਿਦਕ-ਦਿਲੀ ਪਿਛੋਕੜ ਤੋਂ ਜਾਣੂੰ ਕਰਵਾਉਣ ਲਈ ਲੇਖਕ ਵਲੋਂ ਇਸ ਨਾਟ ਪੁਸਤਕ 'ਸਿੰਘ ਸੂਰਮੇ' ਰਾਹੀਂ ਇਕ ਸਰਲ ਅਤੇ ਮਨੋਰੰਜਕ ਢੰਗ ਲੱਭਿਆ ਗਿਆ ਹੈ।

ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਲੇਖਕ ਸਿੱਖ ਇਤਿਹਾਸ ਦੇ ਫਲਸਫੇ ਨਾਲ ਇਨਸਾਫ਼ ਕਰਦਾ ਹੋਇਆ ਆਪਣੇ ਨਾਟਕਾਂ ਅਤੇ ਪੁਸਤਕਾਂ ਰਾਹੀਂ ਸਮਾਜ ਨੂੰ ਸਿੱਖ ਵਿਰਸੇ ਤੋਂ ਜਾਣੂੰ ਕਰਵਾਉਣ ਦੇ ਨਾਲ-ਨਾਲ ਵਿਗਿਆਨਕ ਸੁਨੇਹਾ ਵੀ ਦੇ ਜਾਂਦਾ ਹੈ। ਲੇਖਕ ਦੀ ਲੇਖਣੀ ਪੜ੍ਹ ਕੇ ਬਦੋ-ਬਦੀ ਸਿੱਖ ਹੋਣ 'ਤੇ ਮਾਣ ਮਹਿਸੂਸ ਹੋਣ ਲੱਗ ਜਾਂਦਾ ਹੈ।

ਕਲਾ ਅਧਿਆਪਕ ਸ: ਕੁਲਵੰਤ ਸਿੰਘ ਦਾ ਸਿਰਜਿਆ ਟਾਈਟਲ 'ਸਿੰਘ ਸੂਰਮੇ' ਨਾਟ ਪੁਸਤਕ ਨੂੰ ਸੂਰਬੀਰਤਾ ਵਾਲੀ ਦਿੱਖ ਪ੍ਰਦਾਨ ਕਰਦਾ ਹੈ। ਸਕੂਲ-ਕਾਲਜਾਂ ਦੇ ਫੰਕਸ਼ਨਾਂ ਅਤੇ ਪਿੰਡਾਂ/ਸ਼ਹਿਰਾਂ ਦੇ ਧਾਰਮਿਕ ਸਮਾਗਮਾਂ ਵਿਚ ਇਹਨਾਂ ਨਾਟਕਾਂ ਦੀ ਲਹਿਰ ਵਧੀਆ ਢੰਗ ਨਾਲ ਚਲਾਈ ਜਾ ਸਕਦੀ ਹੈ। ਰੱਬ ਅੱਗੇ ਅਰਦਾਸ ਹੈ ਕਿ ਅਜਿਹੇ ਲੇਖਕਾਂ ਦੀ ਗਿਣਤੀ ਲੋੜੀਂਦੀ ਮਾਤਰਾ 'ਚ ਹੋ ਜਾਵੇ ਤਾਂ ਜੋ ਨਵੀਂ ਪੀੜ੍ਹੀ ਆਪਣੇ ਮਹਾਨ ਵਿਰਸੇ ਤੋਂ ਜਾਣੂੰ ਹੋ ਕੇ ਆਪਣੇ ਸਿੱਖ ਹੋਣ 'ਤੇ ਫ਼ਖਰ ਕਰ ਸਕੇ। ਕੁਲ ਮਿਲਾ ਕੇ ਇਹ ਪੁਸਤਕ ਪੜ੍ਹਨ ਅਤੇ ਸਾਂਭਣ ਯੋਗ ਹੈ।

**—ਸੁਖਬੀਰ ਸਿੰਘ ਖੁਰਮਣੀਆਂ**
ਕਿਰਨ ਕਲੋਨੀ, ਗੁਮਟਾਲਾ,
ਅੰਮ੍ਰਿਤਸਰ—143002

## ਸਿੱਖੀ ਦੀ ਸ਼ਾਨ

—ਬਖ਼ਸ਼ੀਸ਼ ਸਿੰਘ, ਨੌਵੀਂ ਸ਼੍ਰੇਣੀ, ਰੜੀ ਮੁਹੱਲਾ, ਲੁਧਿਆਣਾ

ਸਿੱਖਾ ਕਿੱਥੇ ਹੈ ਤੇਰੀ ਸਿੱਖੀ।
ਇਹਨੂੰ ਸਮਝੀਂ ਨਾ ਤੂੰ ਨਿੱਕੀ।
ਸਿੱਖੀ ਲਈ ਕਈਆਂ ਨੇ ਦਿੱਤੀ ਜਾਨ।
ਇਸ ਗੱਲ ਦਾ ਸਾਨੂੰ ਹੈ ਮਾਣ।
ਧਰਮ ਲਈ ਸਿੱਖ ਹੋ ਜਾਂਦੇ ਕੁਰਬਾਨ।
ਸਿੱਖੀ ਦੀ ਉੱਚੀ ਹੁੰਦੀ ਸ਼ਾਨ।
ਸਿੱਖਾਂ ਦੀ ਸ਼ਕਤੀ, ਹੁੰਦੀ ਏਨੀ ਮਹਾਨ।
ਇਹਨਾਂ ਤੋਂ ਡਰ ਜਾਂਦਾ ਵਜ਼ੀਰ ਖਾਨ।
ਇਹ ਸੁਣ ਕੇ ਤੂੰ ਕਰ ਲੈ ਅੰਮ੍ਰਿਤਪਾਨ।
ਜੋ ਕੀਤਾ ਦਸਮ-ਗੁਰੂ ਨੇ ਸਾਨੂੰ ਪ੍ਰਦਾਨ।
ਕੇਸ ਗੁਰੂ ਦੀ ਮੋਹਰ ਸੰਭਾਲ।
ਸਿੱਖੀ ਨਿਭੇ ਕੇਸਾਂ-ਸੁਆਸਾਂ ਨਾਲ।
ਕਕਾਰ ਤੂੰ ਪਾ ਲੈ ਫਿਰ ਕਿਰਪਾਨ।
ਜੋ ਕਿ ਹੈ ਸਿੱਖੀ ਦੀ ਸ਼ਾਨ।
ਕੰਘਾ ਰੱਖ ਕੇਸਾਂ ਵਿਚਕਾਰ।
ਹੋਵੇ ਕੇਸਾਂ ਦਾ ਸਤਿਕਾਰ।
ਹਰ ਰੋਜ਼ ਅਸੀਂ ਕਛਹਿਰਾ ਪਾਈਏ।
ਜਿਸ ਨਾਲ ਅਸੀਂ ਨੰਗੇਜ ਭਜਾਈਏ।
ਕੜਾ ਪਾ ਬਣੀਏ ਗੁਰੂ ਦੇ ਗੋਲੇ।
ਸਾਡਾ ਮਨ ਕਦੇ ਨਾ ਡੋਲੇ।
ਨਸ਼ੇ ਸਾਰੇ ਅਸੀਂ ਤਿਆਗ ਦੇਈਏ।
ਗੁਰਬਾਣੀ ਪ੍ਰੇਮ ਨਾਲ ਪੜ੍ਹੀਏ।
ਰੋਮਾਂ ਦੀ ਬੇਅਦਬੀ ਤੋਂ ਡਰੀਏ।
ਖਾਲਸਾ ਰਹਿਤ ਤੇ ਅਮਲ ਨਿੱਤ ਕਰੀਏ।
'ਬਖ਼ਸ਼ੀਸ਼' ਹੁਣ ਤੂੰ ਅੰਮ੍ਰਿਤਪਾਨ ਕਰ ਲੈ।
ਜੀਵਨ ਆਪਣੇ ਨੂੰ ਸਫ਼ਲ ਤੂੰ ਕਰ ਲੈ।

## ਸਿੱਖੀ ਦੀ ਚਾਹ

—ਬੀਬੀ ਪ੍ਰਭਜੋਤ ਕੌਰ, ਅਨੰਦਪੁਰ ਸਾਹਿਬ

ਅਸੀਂ ਹਾਂ ਨਿੱਕੇ-ਨਿੱਕੇ ਬਾਲ,
ਕੁਝ ਤਾਂ ਕਰੋ ਸਾਡਾ ਖ਼ਿਆਲ।
ਸਾਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਓ,
ਪੰਜ ਕਕਾਰਾਂ ਨਾਲ ਸਜਾਓ।
ਅਸੀਂ ਕਰਾਂਗੇ ਨਿੱਤ ਇਸ਼ਨਾਨ,
ਭਾਵੇਂ ਹੋਵੇ ਗਰਮੀ, ਭਾਵੇਂ ਹੋਵੇ ਸਿਆਲ।
ਅਸੀਂ ਹਾਂ..............

ਆਪਣੇ ਨਾਲ ਬੈਠ ਕੇ ਸਾਨੂੰ ਪਾਠ ਕਰਾਉ,
ਸਾਨੂੰ ਵੀ ਗੁਰਬਾਣੀ ਪੜ੍ਹਨੀ ਸਿਖਾਉ।
ਗੁਰਬਾਣੀ ਪੜ੍ਹ ਕੇ ਕੀਰਤਨ ਸਿੱਖ ਕੇ,
ਅਸੀਂ ਕਰੀਏ ਆਪਣੇ ਮਨ ਨੂੰ ਨਿਹਾਲ।
ਅਸੀਂ ਹਾਂ..............

ਵਾਹਿਗੁਰੂ ਵਾਹਿਗੁਰੂ ਬੋਲ ਕੇ ਅਸੀਂ ਕਰਾਂਗੇ ਨਿੱਤ ਭਗਤੀ,
ਸਾਡੇ ਅੰਦਰ ਵੀ ਹੋਵੇਗੀ ਗੁਰਬਾਣੀ ਦੀ ਸ਼ਕਤੀ।
ਸਾਡੇ ਲਈ ਸਿੱਖ ਧਰਮ ਦਾ ਦਰਵਾਜ਼ਾ ਖੋਲ੍ਹ ਕੇ,
ਸਾਡੀ ਜ਼ਿੰਦਗੀ ਬਣਾਉ ਖੁਸ਼ਹਾਲ।
ਅਸੀਂ ਹਾਂ..............

ਸਾਨੂੰ ਸਾਹਿਬਜ਼ਾਦਿਆਂ ਦੀ ਗੱਲ ਸੁਣਾਉ,
ਸਾਡੇ ਇਤਿਹਾਸ ਤੋਂ ਸਾਨੂੰ ਜਾਣੂ ਕਰਵਾਉ।
ਇਹ ਕਹਿ ਕੇ ਅਸੀਂ ਹਾਲੇ ਛੋਟੇ ਹਾਂ
ਨਾ ਕਰੋ ਸਾਡੀ ਜ਼ਿੰਦਗੀ ਬੇਹਾਲ।
ਅਸੀਂ ਹਾਂ..............

## ਓਹੀ ਸੱਚਾ ਸਿੰਘ ਸਰਦਾਰ

—ਮਾਸਟਰ ਸੁਖਦੇਵ ਸਿੰਘ 'ਜਾਚਕ'

ਜਿਸ ਦੇ ਸਿਰ ਤੇ ਕੇਸ ਦਸਤਾਰ—ਓਹੀ ਸੱਚਾ ਸਿੰਘ ਸਰਦਾਰ।
ਜਿਸਨੇ ਅੰਮ੍ਰਿਤ ਛਕਿਆ ਹੋਵੇ, ਨਸ਼ਿਆਂ ਕੋਲੋਂ ਬਚਿਆ ਹੋਵੇ,
ਵਾਹਿਗੁਰੂ ਅੰਦਰ ਵੱਸਿਆ ਹੋਵੇ, ਜਪਦਾ ਰਹਿੰਦਾ ਸਤਿਕਰਤਾਰ,
ਓਹੀ ਸੱਚਾ ਸਿੰਘ ਸਰਦਾਰ...।
ਰੋਜ਼ ਸਵੇਰੇ ਉਠਦਾ ਤੜਕੇ, ਕਰ ਇਸ਼ਨਾਨ ਗੁਰਬਾਣੀ ਪੜ੍ਹਕੇ,
ਗੁਰਦੁਆਰੇ ਨਿੱਤ ਹੀ ਜਾਵੇ, ਗੁਰਬਾਣੀ ਦੀ ਕਰੇ ਵਿਚਾਰ।
ਓਹੀ ਸੱਚਾ ਸਿੰਘ ਸਰਦਾਰ...।
ਨਾਈ ਕੋਲ ਕਦੇ ਨਾ ਜਾਵੇ, ਭੁੱਲਕੇ ਰੋਮ ਨਾ ਕੋਈ ਕਟਾਵੇ,
ਰੋਜ਼ ਸਜਾ ਕੇ ਰੱਖੇ ਜਿਹੜਾ, ਗੁਰੂ ਦੇ ਬਖ਼ਸ਼ੇ ਪੰਜ ਕਕਾਰ,
ਓਹੀ ਸੱਚਾ ਸਿੰਘ ਸਰਦਾਰ...।
ਕਿਸੇ ਨਾਲ ਵੀ ਕਰੇ ਨਾ ਧੋਖਾ, ਭਾਵੇਂ ਕਿੰਨਾ ਹੋਵੇ ਔਖਾ,
ਭਾਣੇ ਦੇ ਵਿਚ ਰਹੇ ਹਮੇਸ਼ਾ, ਕਦੇ ਨਾ ਵਿਸਰੇ ਸਿਰਜਨਹਾਰ।
ਓਹੀ ਸੱਚਾ ਸਿੰਘ ਸਰਦਾਰ...।
ਦਸਾਂ ਨਹੁੰਆਂ ਦੀ ਕਾਰ ਕਮਾਵੇ, ਹੱਕ ਬਿਗਾਨਾ ਕਦੇ ਨਾ ਖਾਵੇ,
ਬੁਰੀ ਸੰਗਤ ਵਿਚ ਕਦੇ ਨਾ ਜਾਵੇ—ਗੁਰਮੁਖਾਂ ਨਾਲ ਹੀ ਕਰੇ ਪਿਆਰ,
ਓਹੀ ਸੱਚਾ ਸਿੰਘ ਸਰਦਾਰ...।
ਕੇਵਲ ਗੁਰਬਾਣੀ ਨੂੰ ਮੰਨੇ, ਪੰਡਿਤਾਂ ਵਾਲੀ ਰੀਤੀ ਭੰਨੇ,
'ਜਾਚਕ' ਸਿੱਖੀ ਬੜੀ ਕੀਮਤੀ, ਤਨ ਮਨ ਇਸ ਤੋਂ ਦੇਵੇ ਵਾਰ,
ਓਹੀ ਸੱਚਾ ਸਿੰਘ ਸਰਦਾਰ, ਜਿਸਦੇ ਸਿਰ ਤੇ ਕੇਸ ਦਸਤਾਰ।

## ਭਾਈ ਬੋਤਾ ਸਿੰਘ—ਗਰਜਾ ਸਿੰਘ

ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਅਜਿਹੇ ਜਵਾਨ ਸਨ ਜਿਨ੍ਹਾਂ ਨੇ ਇਹ ਦੱਸਣ ਲਈ ਜਾਨ ਵਾਰ ਦਿੱਤੀ ਸੀ ਕਿ ਸਿੱਖਾਂ ਨੂੰ ਕਦੇ ਵੀ ਖ਼ਤਮ ਨਹੀਂ ਕੀਤਾ ਜਾ ਸਕਦਾ।

ਇਹ ਗੱਲ ਸੰਨ 1739 ਦੇ ਅੰਤਲਿਆਂ ਮਹੀਨਿਆਂ ਦੀ ਹੈ। ਭਾਈ ਬੋਤਾ ਸਿੰਘ ਤੇ ਗਰਜਾ ਸਿੰਘ ਦਰਬਾਰ ਸਾਹਿਬ ਵਿਖੇ ਗੁਰੂ ਸਾਹਿਬ ਨੂੰ ਮੱਥਾ ਟੇਕ ਅਤੇ ਸਰੋਵਰ ਵਿਚ ਇਸ਼ਨਾਨ ਕਰਕੇ ਵਾਪਸ ਜਾ ਰਹੇ ਸਨ। ਉਨ੍ਹਾਂ ਦਿਨਾਂ ਵਿਚ ਵੇਲੇ ਦੀ ਸਰਕਾਰ ਨੇ ਸਿੱਖਾਂ ਦੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਨ 'ਤੇ ਪਾਬੰਦੀ ਲਾਈ ਹੋਈ ਸੀ, ਪਰ ਸਿੱਖ ਗੱਭਰੂ ਇਸ ਪਾਬੰਦੀ ਵਿਰੁੱਧ ਰੋਸ ਪ੍ਰਗਟ ਕਰਨ ਲਈ ਸਿਰ ਤਲੀ ਤੇ ਰੱਖ ਕੇ ਦਰਬਾਰ ਸਾਹਿਬ ਆਉਂਦੇ ਤੇ ਸਰੋਵਰ ਵਿਚ ਇਸ਼ਨਾਨ ਕਰਦੇ ਸਨ। ਰਸਤੇ ਵਿਚ ਉਹ ਲੁਕ-ਛਿਪ ਕੇ ਆਪਣਾ ਬਚਾਅ ਕਰਦੇ ਹੋਏ ਯਾਤਰਾ ਕਰਦੇ।

ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ, ਤਰਨਤਾਰਨ ਤੋਂ ਤਿੰਨ ਕੁ ਮੀਲ ਦੂਰ ਨੂਰਦੀਨ ਦੀ ਸਰਾਂ ਕੋਲ ਆਮ ਰਸਤੇ ਤੋਂ ਪਰ੍ਹੇ ਹਟ ਕੇ ਜਾ ਰਹੇ ਸਨ। ਕੁਝ ਪੇਂਡੂਆਂ ਨੇ ਉਨ੍ਹਾਂ ਨੂੰ ਵੇਖ ਲਿਆ ਤੇ ਆਪਸ ਵਿਚ ਇੰਝ ਗੱਲਾਂ ਕਰਨ ਲੱਗੇ :

ਇਕ ਬੋਲਿਆ : ਔਹ ਦੋ ਸਿੱਖ ਜਾ ਰਹੇ ਨੇ।

ਦੂਜਾ ਬੋਲਿਆ : ਉਹ ਸਿੱਖ ਨਹੀਂ ਹੋ ਸਕਦੇ। ਸਿੱਖ ਤਾਂ ਇਲਾਕੇ ਵਿਚੋਂ ਖ਼ਤਮ ਕਰ ਦਿੱਤੇ ਗਏ ਹਨ। ਉਹ ਜਾਂ ਤਾਂ ਮਾਰ ਦਿੱਤੇ ਗਏ ਹਨ ਜਾਂ ਉਨ੍ਹਾਂ ਨੂੰ ਨੱਸਣ ਤੇ ਮਜਬੂਰ ਕਰ ਦਿੱਤਾ ਗਿਆ ਹੈ। ਲਾਹੌਰ ਦਾ ਹਾਕਮ ਜ਼ਕਰੀਆ ਖਾਨ ਵੀ ਇਹੀ ਕਹਿੰਦਾ ਹੈ ਕਿ ਸਿੱਖ ਖਤਮ ਕਰ ਦਿੱਤੇ ਗਏ ਹਨ।

ਪਹਿਲਾ : ਨਹੀਂ, ਉਹ ਸੱਚਮੁੱਚ ਹੀ ਸਿੱਖ ਹਨ, ਕੁਝ ਭੇਸ ਬਦਲਿਆ ਲਗਦਾ ਹੈ।

ਦੂਜਾ : ਤਾਂ ਫਿਰ ਉਹ ਡਰਪੋਕ ਗਿੱਦੜ ਹੋਣਗੇ, ਜਿਹੜੇ ਆਪਣੀਆਂ ਜਾਨਾਂ ਬਚਾਉਣ ਲਈ ਲੁਕੇ ਫਿਰਦੇ ਹਨ।

ਇਹ ਅਪਮਾਨਜਨਕ ਗੱਲਾਂ ਦੋਹਾਂ ਸਿੱਖਾਂ ਦੇ ਕੰਨੀਂ ਪੈ ਗਈਆਂ। ਉਨ੍ਹਾਂ ਨੂੰ ਬਹੁਤ ਗੁੱਸਾ ਆਇਆ। ਉਹ ਡਰਪੋਕ ਗਿੱਦੜ ਨਹੀਂ, ਬਹਾਦਰ ਸ਼ੇਰ ਹਨ...ਫਿਰ ਖਾਲਸਾ ਪੰਥ ਨੂੰ ਖ਼ਤਮ ਕੀਤਾ ਹੀ ਨਹੀਂ ਜਾ ਸਕਦਾ।

ਆਪਣੀ ਹੋਂਦ ਨੂੰ ਵਿਖਾਉਣ ਤੇ ਇਹ ਸਿੱਧ ਕਰਨ ਲਈ ਕਿ ਸਿੱਖ ਖ਼ਤਮ ਨਹੀਂ ਕੀਤੇ ਜਾ ਸਕਦੇ। ਦੋਹਾਂ ਨੇ ਜਰਨੈਲੀ ਸੜਕ ਤੇ ਆ ਕੇ ਨਾਕਾ ਲਾ ਦਿੱਤਾ ਤੇ ਉਥੋਂ ਲੰਘਣ ਵਾਲੇ ਮਾਲ ਨਾਲ ਲੱਦੇ ਹੋਏ ਹਰੇਕ ਗੱਡੇ ਤੇ ਇਕ ਆਨਾ ਤੇ ਹਰੇਕ ਖੋਤੇ ਤੇ ਇਕ ਪੈਸਾ ਟੈਕਸ ਲਾ ਦਿੱਤਾ। ਗੱਡਿਆਂ ਤੇ ਖੋਤਿਆਂ ਦੇ ਮਾਲਕਾਂ ਨੇ ਟੈਕਸ ਭਰਨ ਵਿਚ ਹੀ ਆਪਣਾ ਭਲਾ ਸਮਝਿਆ। ਉਹ ਸਰਕਾਰ ਦਾ ਧਿਆਨ ਆਪਣੇ ਵੱਲ ਖਿੱਚਣਾ ਚਾਹੁੰਦੇ ਸਨ। ਜਦ ਸਰਕਾਰ ਵਲੋਂ ਕੋਈ ਹਿਲ-ਜੁੱਲ ਨਾ ਹੋਈ ਤਾਂ ਭਾਈ ਬੋਤਾ ਸਿੰਘ ਨੇ ਲਾਹੌਰ ਦੇ ਨਵਾਬ ਜ਼ਕਰੀਆ ਖਾਨ ਨੂੰ ਇਕ ਚਿੱਠੀ ਲਿਖੀ। ਉਨ੍ਹਾਂ ਲਿਖਿਆ :

**ਚਿੱਠੀ ਲਿਖੇ ਯੋਂ (ਇੰਝ) ਸਿੰਘ ਬੋਤਾ।**
**ਹੱਥ ਹੈ ਸੋਟਾ, ਵਿਚ ਰਾਹ ਖਲੋਤਾ।**
**ਆਨਾ ਲਾਇਆ ਗੱਡੇ ਨੂੰ,**
**ਪੈਸਾ ਲਾਇਆ ਖੋਤਾ।**
**ਆਖੋ ਭਾਬੀ ਖਾਨੋ ਨੂੰ,**
**ਯੋਂ ਆਖੇ ਸਿੰਘ ਬੋਤਾ।**

ਚਿੱਠੀ ਇਕ ਰਾਹੀ ਨੂੰ ਦਿੱਤੀ ਗਈ ਤੇ ਉਸ ਨੂੰ ਹੁਕਮ ਦਿੱਤਾ ਗਿਆ ਕਿ ਉਹ ਜ਼ਕਰੀਆ ਖਾਨ ਤੱਕ ਪਹੁੰਚਾਣੀ ਹੈ। ਚਿੱਠੀ ਪੜ੍ਹ ਕੇ ਜ਼ਕਰੀਆ ਖ਼ਾਨ ਨੂੰ ਅੱਗ ਲੱਗ ਗਈ । ਉਸ ਨੇ ਦੋਹਾਂ ਸਿੱਖਾਂ ਨੂੰ ਫੜਨ ਲਈ, ਜਲਾਲੁੱਦੀਨ ਦੀ ਕਮਾਨ ਹੇਠ ਇਕ ਸੌ ਘੋੜ-ਸਵਾਰ ਭੇਜੇ।

ਸਿੰਘਾਂ ਦੇ ਨਾਕੇ ਵਾਲੀ ਥਾਂ ਤੇ ਪੁੱਜ ਕੇ, ਜਲਾਲੁੱਦੀਨ ਨੇ ਉਨ੍ਹਾਂ ਨੂੰ ਕਿਹਾ ਕਿ ਜੇ ਉਹ ਆਤਮ-ਸਮਰਪਣ ਕਰ ਦੇਣ ਤਾਂ ਉਨ੍ਹਾਂ ਨੂੰ ਮਾਰਿਆ ਨਹੀਂ ਜਾਵੇਗਾ ਪਰ ਸਿੱਖ ਤਾਂ ਸ਼ਹੀਦੀ ਦਾ ਤਾਜ ਸਿਰ ਤੇ ਸਜਾਉਣ ਲਈ ਪਹਿਲਾਂ ਹੀ ਤਿਆਰ ਸਨ। ਉਨ੍ਹਾਂ ਨੇ ਜਲਾਲੁੱਦੀਨ ਦੀ ਪੇਸ਼ਕਸ਼ ਨੂੰ ਠੁਕਰਾ ਦਿੱਤਾ ਤੇ ਆਪਣੇ ਤੋਂ ਪੰਜਾਹ ਗੁਣਾ ਵੱਧ ਸਿਪਾਹੀਆਂ ਨਾਲ ਲੜਨ ਲਈ ਤਿਆਰ ਹੋ ਗਏ। ਜਿਹੜੇ ਮਨੁੱਖ ਕਿਸੇ ਪਵਿੱਤਰ ਕਾਰਜ ਲਈ ਲੜਦੇ ਹਨ, ਉਹ ਗਿਣਤੀ-ਮਿਣਤੀ ਵਿਚ ਨਹੀਂ ਪੈਂਦੇ ਤੇ ਨਾ ਹੀ ਆਪਣੀ ਜਾਨ ਦੀ ਪਰਵਾਹ ਕਰਦੇ ਹਨ। ਦੋਹਾਂ ਸਿੱਖਾਂ ਨੇ ਜੈਕਾਰਾ ਬੁਲਾਇਆ ਤੇ ਵੇਖਦੇ ਹੀ ਵੇਖਦੇ ਆਪਣੀਆਂ ਕ੍ਰਿਪਾਨਾਂ ਨਾਲ ਕੁਝ ਫ਼ੌਜੀਆਂ ਨੂੰ ਪਾਰ ਬੁਲਾਇਆ। ਉਹ ਦੋਵੇਂ ਲੜਦੇ-ਲੜਦੇ ਸ਼ਹੀਦ ਹੋ ਗਏ।

---

## ਮਨੁੱਖੀ ਜੀਵਨ ਵਿਚ ਧਰਮ ਦੀ ਮਹਾਨਤਾ

ਸਾਧਾਰਨ ਜੀਵਨ ਜੀਊਂਦਿਆਂ, ਆਪਣੇ ਅੰਦਰ ਪ੍ਰਭੂ ਦੀ ਪਛਾਣ ਕਰਨਾ ਤੇ ਉਸ ਨਾਲ ਜੁੜਨਾ ਸਿੱਖ ਧਰਮ ਦਾ ਮੁੱਖ ਅੰਗ ਹੈ। ਜੇ ਮਨੁੱਖੀ ਜੀਵਨ ਵਿਚ ਪ੍ਰਭੂ ਦੀ ਭਗਤੀ, ਆਤਮਿਕ ਉੱਨਤੀ ਜਾਂ ਸੱਚ ਦੀ ਪਛਾਣ ਨਾ ਕੀਤੀ ਜਾਵੇ ਤਾਂ ਜੀਵਨ ਦਾ ਮਨੋਰਥ ਪੂਰਾ ਹੋਇਆ ਨਹੀਂ ਸਮਝਣਾ ਚਾਹੀਦਾ। ਸੱਚੇ ਧਰਮ ਦਾ ਮਨੋਰਥ ਹੈ ਸੱਚ ਦੀ ਖੋਜ ਅਤੇ ਅਧਿਆਤਮਿਕ ਮਾਮਲਿਆਂ (ਧਾਰਮਿਕ ਜੀਵਨ) ਬਾਰੇ ਨਿੱਜੀ ਸੋਚਣੀ ਵਿਚ ਖੁਲ੍ਹਾਪਨ ਤੇ ਲਚਕ।

ਗੁਰੂ ਨਾਨਕ ਦੇਵ ਜੀ ਨੇ ਅਨੁਭਵ ਕੀਤਾ ਕਿ ਆਤਮਿਕ ਤਰੱਕੀ ਨੂੰ ਬਾਹਰਲੇ ਵਿਖਾਵੇ, ਭੇਖਾਂ, ਕਰਮ-ਕਾਂਡਾਂ ਦੇ ਭਾਰ ਹੇਠ ਨਹੀਂ ਦਬਾ ਦੇਣਾ ਚਾਹੀਦਾ। ਆਤਮਾ ਨੂੰ ਰੱਬ ਦੀ ਵਡਿਆਈ ਅਤੇ ਚੰਗੇ ਕੰਮਾਂ ਵਿਚ ਲਾਉਣਾ ਹੀ ਅਸਲੀ ਧਰਮ ਹੈ। ਇਸ ਤਰ੍ਹਾਂ ਮਨੁੱਖ ਰੱਬ ਦੀ ਪ੍ਰਸੰਨਤਾ ਪ੍ਰਾਪਤ ਕਰਦਾ ਹੈ ਤੇ ਉਸ ਨਾਲ ਜੁੜਿਆ ਰਹਿੰਦਾ ਹੈ। ਪ੍ਰਮਾਤਮਾ ਹਰ ਤਰ੍ਹਾਂ ਦੇ ਸ਼ੁਭ ਗੁਣਾਂ ਦਾ ਖ਼ਜ਼ਾਨਾ ਹੈ; ਉਸ ਨਾਲ ਜੁੜੇ ਮਨੁੱਖ ਉੱਚੇ-ਸੁੱਚੇ ਗੁਣਾਂ ਦੇ ਧਾਰਨੀ ਹੋ ਕੇ ਪਵਿੱਤਰ ਜੀਵਨ ਵਾਲੇ ਬਣ ਜਾਂਦੇ ਹਨ। ਇਸ ਤਰ੍ਹਾਂ ਧਰਮ ਮਨੁੱਖ ਨੂੰ ਆਦਰਸ਼ਕ ਇਨਸਾਨ ਬਣਾਉਂਦਾ ਹੈ।

ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਨੇ ਆਪਣੇ ਸਮੇਂ ਦੇ ਵਹਿਮਾਂ,

ਭਰਮਾਂ, ਪੂਜਾ ਦੀਆਂ ਰੀਤਾਂ (ਕਰਮ-ਕਾਂਡਾਂ) ਅਤੇ ਬੇਲੋੜੇ ਚਿੰਨ੍ਹਾਂ ਨੂੰ ਤਿਆਗਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਮੂਰਤੀ ਪੂਜਾ, ਪਖੰਡ, ਜਾਤ-ਪਾਤ ਤੇ ਊਚ-ਨੀਚ ਦੇ ਭਿੰਨ-ਭੇਦਾਂ ਤੇ ਤੀਰਥ ਯਾਤਰਾ, ਤਪ-ਸਾਧਣ, ਪੁਜਾਰੀਆਂ ਨੂੰ ਦਾਨ ਦੇਣ ਤੇ ਜੈਨੀਆਂ ਵਰਗੀ ਅਹਿੰਸਾ ਨੂੰ ਵਿਅਰਥ ਦੇ ਕੰਮ ਤੇ ਸੋਚ ਦੱਸਿਆ। ਉਨ੍ਹਾਂ ਨੇ ਨਸ਼ਿਆਂ ਦੀ ਵਰਤੋਂ, ਤੰਮਾਕੂ ਪੀਣ, ਸਤੀ ਹੋਣ ਤੇ ਜੰਮਦੀਆਂ ਬੱਚੀਆਂ ਨੂੰ ਮਾਰ ਦੇਣ ਦੀਆਂ ਭੈੜੀਆਂ ਰਸਮਾਂ ਦਾ ਵਿਰੋਧ ਕੀਤਾ। ਨਾਲ ਹੀ ਉਨ੍ਹਾਂ ਨੇ ਰੋਜ਼ਾਨਾ ਜੀਵਨ ਵਿਚ ਨਿਆਂ, ਸੱਚਾਈ, ਇਮਾਨਦਾਰੀ, ਨਿਮਰਤਾ, ਨਿਰਭੈਤਾ ਤੇ ਸ਼ੁਕਰਾਨੇ ਆਦਿਕ ਸਦਾਚਾਰਕ ਗੁਣਾਂ ਨੂੰ ਅਪਣਾਉਣ ਦਾ ਉਪਦੇਸ਼ ਦਿੱਤਾ। ਇਹੋ ਜਿਹੇ ਗੁਣ ਹੀ ਮਨੁੱਖ ਨੂੰ ਸੱਚਾ ਧਰਮੀ ਤੇ ਸੰਸਾਰ ਦਾ ਸੱਚਾ ਵਸਨੀਕ ਬਣਾਉਂਦੇ ਹਨ।

ਇਸ ਤਰ੍ਹਾਂ ਧਰਮ ਮਨੁੱਖ ਨੂੰ ਸਹੀ ਅਰਥਾਂ ਵਿਚ ਨੇਕ ਇਨਸਾਨ ਬਣਾਉਂਦਾ ਹੈ, ਜੋ ਆਪਣਾ ਜੀਵਨ ਤਾਂ ਸਫ਼ਲ ਕਰਦਾ ਹੀ ਹੈ, ਸੰਸਾਰ ਵਿਚੋਂ ਰੋਗਾਂ, ਦੁੱਖਾਂ, ਚਿੰਤਾਵਾਂ, ਲੜਾਈ-ਝਗੜਿਆਂ ਨੂੰ ਦੂਰ ਕਰਨ ਤੇ ਪ੍ਰੇਮ, ਸ਼ਾਂਤੀ, ਸਚਾਈ ਆਦਿਕ ਗੁਣ ਵੰਡਦਾ ਹੋਇਆ, ਸਰਬੱਤ ਦੇ ਭਲੇ ਵਿਚ ਭਰਪੂਰ ਯੋਗਦਾਨ ਪਾਉਂਦਾ ਹੈ।

## ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਦਾ ਚਨਾਲੋਂ ਕੈਂਪਸ

ਅਕਤੂਬਰ 2003 ਵਿਚ ਬੰਬਈ ਦੇ ਇਕ ਗੁਰਸਿੱਖ ਪਰਿਵਾਰ ਨੇ ਕਾਲਜ ਨੂੰ 8 ਏਕੜ ਦਾ ਪਲਾਟ, ਚਨਾਲੋਂ ਵਿਖੇ ਧਰਮ ਪ੍ਰਚਾਰ ਲਈ ਕਾਲਜ ਨੂੰ ਭੇਂਟ ਕੀਤਾ। ਕਾਲਜ ਦੀ ਦੀਰਘਕਾਲੀਨ ਯੋਜਨਾ ਹੈ ਕਿ ਇਸ ਕੈਂਪਸ ਨੂੰ ਆਉਣ ਵਾਲੇ ਦਿਨਾਂ ਵਿਚ ਬਹੁਪੱਖੀ ਵਿਸ਼ਵ ਪੱਧਰੀ ਸਿੱਖ ਮਿਸ਼ਨਰੀ ਪ੍ਰਚਾਰ ਸੈਂਟਰ ਦੇ ਰੂਪ ਵਿਚ ਵਿਕਸਿਤ ਕੀਤਾ ਜਾਵੇ।

ਸਿੱਖ ਮਿਸ਼ਨਰੀ ਕਾਲਜ ਵਲੋਂ ਹੇਠ ਲਿਖੀਆਂ ਸਰਗਰਮੀਆਂ/ਗਤੀਵਿਧੀਆਂ ਚਨਾਲੋਂ ਵਿਖੇ ਸ਼ੁਰੂ ਕੀਤੀਆਂ ਗਈਆਂ ਹਨ :

1. ਸਿੱਖ ਮਿਸ਼ਨਰੀ ਦੇ ਵੱਖ-ਵੱਖ ਪੱਧਰਾਂ ਦੇ (ਹੈਡ ਆਫਿਸ/ਜ਼ੋਨਲ/ਸਰਕਲ) ਵਿਕਾਸ ਲਈ ਹਰ ਮਹੀਨੇ ਅਲੱਗ-ਅਲੱਗ ਵਿਸ਼ਿਆਂ ਤੇ ਟ੍ਰੇਨਿੰਗ ਪ੍ਰੋਗਰਾਮ ਆਯੋਜਿਤ ਕੀਤੇ ਜਾ ਰਹੇ ਹਨ।
2. ਚਨਾਲੋਂ ਕੈਂਪਸ ਤੋਂ ਚਨਾਲੋਂ ਦੇ ਨਾਲ ਲਗਦੇ ਪਿੰਡਾਂ ਲਈ ਪ੍ਰਚਾਰ ਕੇਂਦਰ ਬਣਾਇਆ ਗਿਆ ਹੈ ਅਤੇ ਵੀਰ ਜਾ ਕੇ ਪਿੰਡਾਂ ਵਿਚ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ। ਇਹ ਕਥਾ ਅਤੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ।
3. ਨੌਜਵਾਨ ਅਤੇ ਛੋਟੇ ਬੱਚੇ ਸਿੱਖੀ ਦਾ ਭਵਿੱਖ ਹਨ। ਸਮੇਂ-ਸਮੇਂ ਤੇ ਇਹਨਾਂ ਬੱਚਿਆਂ ਲਈ ਚਨਾਲੋਂ ਕੈਂਪਸ ਵਿਚ ਕਾਰਜਸ਼ਾਲਾਵਾਂ ਦਾ ਆਯੋਜਨ ਕੀਤਾ ਜਾਂਦਾ ਹੈ। ਇਹਨਾਂ ਕਾਰਜਸ਼ਾਲਾਵਾਂ ਦੇ ਬੜੇ ਹੀ ਸੁਖਾਵੇਂ ਨਤੀਜੇ ਸਾਹਮਣੇ ਆ ਰਹੇ ਹਨ।
4. ਪਰਿਵਾਰਾਂ ਲਈ ਕਾਰਜਸ਼ਾਲਾਵਾਂ।
5. ਗੁਰਮਤਿ ਪ੍ਰਦਰਸ਼ਨੀ ਚਨਾਲੋਂ ਵਿਖੇ ਸਥਾਪਤ ਕੀਤੀ ਗਈ ਹੈ, ਜਿਸ ਰਾਹੀਂ ਧਰਮ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ।

ਆਉਣ ਵਾਲੇ ਦਿਨਾਂ (2005-06) ਲਈ ਕੁਝ ਨੁਕਤਾ ਵੱਧ ਅਤੇ ਖਾਸ ਪ੍ਰੋਗਰਾਮ ਕਰਨ ਦੀ ਯੋਜਨਾ ਹੈ

- ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਲਈ ਲੋੜੀਂਦਾ ਪ੍ਰੋਗਰਾਮ
- ਪ੍ਰਚਾਰਕਾਂ ਅਤੇ ਗ੍ਰੰਥੀਆਂ ਲਈ ਪ੍ਰੋਗਰਾਮ
- ਸਿੱਖ ਸਕੂਲਾਂ ਦੇ ਧਾਰਮਿਕ ਟੀਚਰਾਂ ਲਈ ਪ੍ਰੋਗਰਾਮ
- ਗਤਕੇ ਅਤੇ ਕੀਰਤਨ ਦੀਆਂ ਕਲਾਸਾਂ
- ਨੌਜਵਾਨ ਬੱਚਿਆਂ ਲਈ Vocational Training Programmes
- Summer Camps ਦਾ ਆਯੋਜਨ
- ਸਿੱਖ ਮਿਸ਼ਨਰੀ ਕਾਲਜ ਦੇ ਰੈਗੂਲਰ ਕਾਲਜਾਂ ਦੇ ਵਿਦਿਆਰਥੀਆਂ ਲਈ 6 ਮਹੀਨੇ ਦੇ ਪ੍ਰੈਕਟੀਕਲ ਟ੍ਰੇਨਿੰਗ ਪ੍ਰੋਗਰਾਮ।

ਆਉਣ ਵਾਲੇ ਸਮੇਂ ਵਿਚ ਚਨਾਲੋਂ ਵਿਖੇ ਅਰੰਭੇ ਜਾਣ ਵਾਲੇ ਕੁੱਝ ਮਹੱਤਵਪੂਰਨ ਕੰਮ

▲ ਉੱਚ ਪੱਧਰ ਦੀ ਰੈਫਰੈਂਸ ਲਾਇਬ੍ਰੇਰੀ ਅਤੇ ਖੋਜ ਕੇਂਦਰ ਦੀ ਸਥਾਪਨਾ

▲ Convention Centre ਅਤੇ Multi Media ਹਾਲ ਦੀ ਸਥਾਪਨਾ, ਜਿਸ ਵਿਚ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੇ ਸੈਮੀਨਾਰ ਅਤੇ ਕਾਰਜਸ਼ਾਲਾਵਾਂ ਆਯੋਜਿਤ ਕੀਤੀਆਂ ਜਾਣਗੀਆਂ।

▲ Vocational Training Centre and Placement service for youth

▲ ਟੀਚੇਬੱਧ ਟ੍ਰੇਨਿੰਗ ਪ੍ਰੋਗਰਾਮ ਸਿੱਖ ਸੰਗਤਾਂ ਲਈ

▲ Contact ਪ੍ਰੋਗਰਾਮ 2 ਸਾਲਾ ਪੱਤਰ ਵਿਹਾਰ ਕੋਰਸ ਕਰਨ ਵਾਲਿਆਂ ਲਈ

ਨੋਟ : ਜੂਨ ਦੇ ਤੀਜੇ ਹਫ਼ਤੇ 15 ਤੋਂ 23 ਸਾਲ ਦੇ ਉਮਰ ਦੇ ਬੱਚਿਆਂ ਲਈ ਇਕ 'ਸਮਰ ਕੈਂਪ' ਆਯੋਜਿਤ ਕੀਤਾ ਜਾਵੇਗਾ। ਇਸ ਵਿਚ ਭਾਗ ਲੈਣ ਲਈ ਜ਼ੋਨਲ ਆਰਗੇਨਾਈਜ਼ਰ ਆਪਣੀ ਆਪਣੀ ਜ਼ੋਨ 'ਚੋਂ 10 ਬੱਚਿਆਂ ਦੇ ਨਾਮ 5 ਜੂਨ ਤੱਕ ਹੇਠ ਲਿਖੇ ਪਤੇ ਤੇ ਭੇਜ ਦੇਣ :

**RCED, SCO 313-314, Sector 35-B, Chandigarh.**
**09814132455, 098159-57505, 098145-39913**

# ਖ਼ਬਰਨਾਮਾ ਅਤੇ ਸਰਗਰਮੀਆਂ

## ਸਕੂਲਾਂ, ਕਾਲਜਾਂ 'ਚ ਸਿੱਖ ਮੁੰਡੇ ਪੱਗਾਂ ਬੰਨ੍ਹਣੀਆਂ ਭੁੱਲ ਗਏ

ਮੰਡੀ ਲੱਖੇਵਾਲੀ (ਮੁਕਤਸਰ)—ਅੱਜ ਪੰਜਾਬ ਦੀ ਨੌਜੁਆਨ ਪੀੜ੍ਹੀ ਆਪਣੇ ਧਰਮ ਤੇ ਵਿਰਸੇ ਨੂੰ ਭੁੱਲ ਕੇ ਪੱਛਮੀ ਸਭਿਆਚਾਰ ਦੇ ਮਗਰ ਲੱਗੀ ਹੋਈ ਹੈ। ਇਹ ਗੰਭੀਰ ਚਿੰਤਾ ਵਾਲੀ ਗੱਲ ਹੈ, ਕਿਉਂਕਿ ਨੌਜੁਆਨਾਂ ਵਿਚੋਂ ਸਿੱਖੀ ਪਹਿਰਾਵਾ ਦਿਨੋ-ਦਿਨ ਅਲੋਪ ਹੋ ਰਿਹਾ ਹੈ। 'ਅਜੀਤ' ਦੀ ਟੀਮ ਵਲੋਂ ਇਸ ਸੰਬੰਧੀ ਵੱਖ-ਵੱਖ ਆਗੂਆਂ ਤੇ ਆਮ ਲੋਕਾਂ ਦੇ ਵਿਚਾਰ ਇਕੱਠੇ ਕੀਤੇ ਗਏ, ਜਿਸ ਵਿਚ ਬੜੇ ਹੀ ਹੈਰਾਨੀਜਨਕ ਅੰਕੜੇ ਸਾਹਮਣੇ ਆਏ ਹਨ। ਪੰਜਾਬ ਦੇ ਪਿੰਡਾਂ ਦੀ ਬਹੁ-ਗਿਣਤੀ ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲੇ ਲੋਕਾਂ ਦੀ ਹੈ, ਪਰ ਸਿੱਖ ਨੌਜੁਆਨਾਂ ਵਿਚੋਂ ਕੇਵਲ 3.5 ਪ੍ਰਤੀਸ਼ਤ ਹੀ ਅੰਮ੍ਰਿਤਧਾਰੀ ਹਨ। ਲਗਭਗ 88 ਪ੍ਰਤੀਸ਼ਤ ਪਤਿਤ ਹਨ। ਕੇਵਲ 12 ਫੀਸਦੀ ਨੌਜੁਆਨ ਹੀ ਸਿੱਖੀ ਸਰੂਪ 'ਚ ਪੱਕੇ ਹਨ। ਨਸ਼ਿਆਂ ਦਾ ਰੁਝਾਨ ਨੌਜੁਆਨ ਪੀੜ੍ਹੀ ਵਿਚ ਸਭ ਹੱਦਾਂ ਬੰਨੇ ਟੱਪ ਗਿਆ ਹੈ। ਸਕੂਲਾਂ ਤੇ ਕਾਲਜਾਂ ਵਿਚ ਜਾ ਕੇ ਵੇਖਣ ਤੋਂ ਪਤਾ ਲੱਗਿਆ ਕਿ ਸਿੱਖ ਮੁੰਡੇ ਹੁਣ ਪੱਗਾਂ ਬੰਨ੍ਹਣੀਆਂ ਭੁੱਲ ਗਏ ਹਨ। ਹਜ਼ਾਰਾਂ ਮੁੰਡਿਆਂ ਵਿਚੋਂ ਟਾਵੇਂ-ਟਾਵੇਂ ਹੀ ਸਿੱਖ ਸਰੂਪ ਵਾਲੇ ਵਿਖਾਈ ਦਿੱਤੇ। (ਅਜੀਤ)

## ਇਤਿਹਾਸ ਨੇ ਬੰਦਾ ਸਿੰਘ ਬਹਾਦਰ ਨਾਲ ਇਨਸਾਫ਼ ਨਹੀਂ ਕੀਤਾ

ਪਟਿਆਲਾ, 13 ਅਪ੍ਰੈਲ : ਪੰਜਾਬੀ ਯੂਨੀਵਰਸਿਟੀ ਦੇ ਇਤਿਹਾਸ ਅਧਿਐਨ ਵਿਭਾਗ ਵਲੋਂ "ਬੰਦਾ ਸਿੰਘ ਬਹਾਦਰ ਦੇ ਕਾਰਨਾਮਿਆਂ ਨੂੰ ਇਤਿਹਾਸ ਦੀ ਕਸਵੱਟੀ 'ਤੇ ਪਰਖਣਾ" ਵਿਸ਼ੇ ਉੱਪਰ ਇਕ-ਰੋਜ਼ਾ ਸੈਮੀਨਾਰ ਆਯੋਜਿਤ ਕੀਤਾ ਗਿਆ। ਸੈਮੀਨਾਰ ਦਾ ਉਦਘਾਟਨ ਕਰਦਿਆਂ ਉੱਘੇ ਇਤਿਹਾਸਕਾਰ ਪ੍ਰੋ. ਕਿਰਪਾਲ ਸਿੰਘ ਨੇ ਆਖਿਆ ਕਿ ਇਤਿਹਾਸ ਨੇ ਬੰਦਾ ਸਿੰਘ ਬਹਾਦਰ ਨਾਲ ਇਨਸਾਫ਼ ਨਹੀਂ ਕੀਤਾ। ਉਨ੍ਹਾਂ ਕਿਹਾ ਕਿ ਬੰਦਾ ਸਿੰਘ ਬਹਾਦਰ ਇਤਿਹਾਸ ਦੇ ਮਹਾਨ ਹੀਰੋ ਅਤੇ ਬਹਾਦਰ ਸੈਨਾਪਤੀ ਸਨ, ਜਿਨ੍ਹਾਂ ਨੇ ਸਿੱਖ ਰਾਜ ਦੀ ਸਥਾਪਨਾ ਕੀਤੀ, ਪਰੰਤੂ ਇਤਿਹਾਸ ਨੇ ਉਨ੍ਹਾਂ ਨੂੰ ਕੇਵਲ 'ਵੈਰਾਗੀ' ਗਰਦਾਨ ਕੇ ਉਨ੍ਹਾਂ ਨਾਲ ਇਨਸਾਫ਼ ਨਹੀਂ ਕੀਤਾ।

ਇਸ ਮੌਕੇ ਵੀ. ਪੀ. ਸੀ ਸਵਰਨ ਸਿੰਘ ਬੋਪਾਰਾਏ ਨੇ ਕਿਹਾ ਕਿ ਸੰਸਾਰ ਵਿਚ ਅਜਿਹੇ ਘੱਟ ਮਨੁੱਖ ਹੋਏ ਹਨ ਜਿਨ੍ਹਾਂ ਨੇ ਸਮੇਂ ਦੀਆਂ ਸਰਕਾਰਾਂ ਅਤੇ ਉਸਦੇ ਢਾਂਚੇ ਨੂੰ ਤਹਿਸ-ਨਹਿਸ ਕਰ ਦਿੱਤਾ ਹੋਵੇ ਪਰੰਤੂ ਇਹ ਮਾਣ ਗੁਰੂ ਗੋਬਿੰਦ ਸਿੰਘ ਜੀ ਦੀ ਵਰੋਸਾਈ ਸ਼ਖ਼ਸੀਅਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਹੀ ਮਿਲਿਆ ਜਿਸ ਨੇ ਸਿੱਖ ਰਾਜ ਦੀ ਮੋੜ੍ਹੀ ਗੱਡ ਕੇ ਸਮਾਜ ਵਿਚ ਆਪਣੀ ਅਨੂਠੀ ਬਹਾਦਰੀ ਦਾ ਰੁਤਬਾ ਹਾਸਲ ਕੀਤਾ। (ਪੰਜਾਬੀ ਟ੍ਰਿਬਿਊਨ)

## ਵਿਸਾਖੀ ਮੌਕੇ ਦਸ ਹਜ਼ਾਰ ਤੋਂ ਵੱਧ ਪ੍ਰਾਣੀ ਗੁਰੂ ਵਾਲੇ ਬਣੇ

ਅਨੰਦਪੁਰ ਸਾਹਿਬ, 14 ਅਪ੍ਰੈਲ—ਖਾਲਸਾ ਪੰਥ ਦੇ ਪਾਵਨ ਜਨਮ ਅਸਥਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਅੱਜ ਵਿਸਾਖੀ ਦੇ ਮੌਕੇ 'ਤੇ 10 ਹਜ਼ਾਰ ਤੋਂ ਵੱਧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ਆਪਣੇ ਆਪ ਨੂੰ ਗੁਰੂ ਗ੍ਰੰਥ ਸਾਹਿਬ ਦੇ ਸਮਰਪਿਤ ਕੀਤਾ। ਇਨ੍ਹਾਂ 'ਚ ਬੀਬੀਆਂ ਵੱਡੀ ਗਿਣਤੀ 'ਚ ਸ਼ਾਮਿਲ ਸਨ। (ਪੰਜਾਬੀ ਟ੍ਰਿਬਿਊਨ)

## ਸਿੱਖ ਬੱਚੇ ਹੁਣ ਕਾਰਟੂਨ ਫਿਲਮ ਰਾਹੀਂ ਸਿੱਖੀ ਨੂੰ ਸਮਝ ਸਕਣਗੇ

ਸੈਕਰਾਮੈਂਟ, 17 ਅਪ੍ਰੈਲ—ਇਲੈਕਟ੍ਰਾਨਿਕਸ ਮੀਡੀਆ ਜਿਥੇ ਬਾਕੀ ਮਨੁੱਖੀ ਜ਼ਿੰਦਗੀ ਨੂੰ ਆਸਾਨ ਕਰ ਰਿਹਾ ਹੈ, ਉਥੇ ਹੁਣ ਧਰਮ ਨੂੰ ਸਹਿਜੇ ਤੇ ਸਰਲ ਢੰਗ ਨਾਲ ਦਿਮਾਗ 'ਚ ਪਾਉਣ ਲਈ ਕਾਰਟੂਨ ਫ਼ਿਲਮ ਮਾਰਕੀਟ 'ਚ ਲਿਆਂਦੀ ਜਾ ਰਹੀ ਹੈ ਜਿਸ ਦਾ ਨਾਂ ਹੋਏਗਾ 'ਸਨੀ ਦਾ ਪਰਾਊਡ ਸਿੰਘ' ਜਿਸ ਵਿਚ ਹਾਸੇ-ਮਜ਼ਾਕ ਦੇ ਨਾਲ-ਨਾਲ ਸਿੱਖੀ ਦੀ ਵਿਸਥਾਰਤ ਜਾਣਕਾਰੀ ਹੋਵੇਗੀ। ਇਸ ਕਾਰਟੂਨ ਫ਼ਿਲਮ ਨੂੰ wwwsikhlink.net ਤੋਂ ਵੀ ਵੇਖਿਆ ਜਾ ਸਕਦਾ ਹੈ। (ਅਜੀਤ)

## ਰੋਜ਼ੀ ਰੋਟੀ ਦੀ ਤਲਾਸ਼ 'ਚ ਆਏ ਨੇਪਾਲੀ ਤੇ ਬਿਹਾਰੀ ਸਿੱਖੀ ਦੇ ਰੰਗ ਵਿਚ ਰੰਗੇ

ਤਲਵੰਡੀ ਸਾਬੋ, 18 ਅਪ੍ਰੈਲ—ਰੋਜ਼ੀ ਰੋਟੀ ਦੀ ਤਲਾਸ਼ 'ਚ ਆਏ ਉਹ ਹੁਣ ਸਿੰਘ ਸਰਦਾਰ ਸਜ ਗਏ ਹਨ। ਸੀਮਾ ਪਾਰ ਤੋਂ ਆਏ ਇਨ੍ਹਾਂ ਲੋਕਾਂ 'ਤੇ ਸਿੱਖੀ ਦਾ ਰੰਗ ਪੂਰੇ ਸਿਖਰਾਂ 'ਤੇ ਹੈ। ਨੇਪਾਲ, ਉੱਤਰ ਪ੍ਰਦੇਸ਼ ਤੇ ਬਿਹਾਰ ਤੋਂ ਆਏ ਇਹ ਲੋਕ ਉਨ੍ਹਾਂ ਪੰਜਾਬੀ ਮੁੰਡਿਆਂ ਲਈ ਮਾਰਗ ਦਰਸ਼ਨ ਹਨ, ਜੋ ਇਸ ਵੇਲੇ ਪਤਿਤ ਹੋ ਰਹੇ ਹਨ।

ਦਮਦਮਾ ਸਾਹਿਬ ਦੇ ਗੁਰਦੁਆਰਾ ਬੁੰਗਾ ਮਸਤੂਆਣਾ 'ਚ ਚੱਲ ਰਹੇ ਮਹਾਂ ਧਾਰਮਿਕ ਵਿਦਿਆਲਿਆ ਗੁਰੂ ਕਾਂਸ਼ੀ 'ਚ ਸੈਂਕੜੇ ਬਿਹਾਰੀ ਤੇ ਉੱਤਰ ਪ੍ਰਦੇਸ਼ ਦੇ ਲੋਕ ਧਾਰਮਿਕ ਸਿੱਖਿਆ ਹਾਸਲ ਕਰ ਰਹੇ ਹਨ। ਵਿਦਿਆਲਿਆ ਦੇ ਮਾਸਟਰ ਦਾ ਕਹਿਣਾ ਸੀ ਕਿ ਵਿਦਿਆਲਾ ਕਰੀਬ 500 ਅਜਿਹੇ ਲੋਕਾਂ ਨੂੰ ਬਾਣੀ ਦਾ ਸ਼ੁੱਧ ਉਚਾਰਨ ਦੀ ਵਿੱਦਿਆ ਦੇ ਚੁੱਕਾ ਹੈ। ਦਮਦਮਾ ਸਾਹਿਬ ਦੇ ਸਕੂਲਾਂ-ਕਾਲਜਾਂ ਵਿਚ ਦਸਤਾਰ ਵਾਲੇ ਮੁੰਡੇ ਕਿਧਰੇ ਲੱਭਦੇ ਹੀ ਨਹੀਂ। ਦੂਜੇ ਰਾਜਾਂ ਤੋਂ ਆਉਣ ਵਾਲੇ ਲੋਕ ਪੰਜਾਬੀ ਮੁੰਡਿਆਂ ਲਈ ਇਕ ਮਿਸਾਲ ਬਣ ਗਏ ਹਨ। (ਪੰਜਾਬੀ ਟ੍ਰਿਬਿਊਨ)

## ਸ਼੍ਰੋਮਣੀ ਕਮੇਟੀ ਵਲੋਂ ਡੋਜ਼ੀਅਰ ਮੂਲੋਂ ਹੀ ਰੱਦ

ਅੰਮ੍ਰਿਤਸਰ 21 ਅਪ੍ਰੈਲ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਅੱਜ ਇਕ ਅਹਿਮ ਫੈਸਲਾ ਲੈਂਦਿਆਂ ਸ੍ਰੀ ਹਰਿਮੰਦਰ ਸਾਹਿਬ ਨੂੰ ਵਿਸ਼ਵ ਵਿਰਾਸਤ ਦਾ ਦਰਜਾ ਦਿਵਾਉਣ ਲਈ ਯੂਨੈਸਕੋ ਨੂੰ ਭੇਜੇ ਗਏ ਡੋਜ਼ੀਅਰ (ਖਰੜਾ) ਨੂੰ ਮੂਲੋਂ ਹੀ ਰੱਦ ਕਰ ਦਿੱਤਾ ਹੈ। ਸ਼੍ਰੋਮਣੀ

ਕਮੇਟੀ ਡੋਜ਼ੀਅਰ ਨੂੰ ਰੱਦ ਕੀਤੇ ਜਾਣ ਬਾਰੇ ਪੰਜਾਬ ਸਰਕਾਰ, ਕੇਂਦਰ ਸਰਕਾਰ ਅਤੇ ਯੂਨੈਸਕੋ ਨੂੰ ਪੱਤਰ ਲਿਖੇਗੀ।

ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਵਿਸ਼ਵ ਵਿਰਾਸਤ ਦਾ ਦਰਜਾ ਦਿਵਾਉਣ ਦੀ ਕੋਈ ਲੋੜ ਨਹੀਂ ਅਤੇ ਅੰਤ੍ਰਿੰਗ ਕਮੇਟੀ ਇਹ ਸਮਝਦੀ ਹੈ ਕਿ ਇਹ ਦਸਤਾਵੇਜ਼ ਧਰਮ-ਵਿਰੋਧੀ ਹੈ।ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਵਲੋਂ ਸਥਾਪਿਤ ਕੀਤਾ ਗਿਆ ਇਹ ਪਵਿੱਤਰ ਅਸਥਾਨ ਤਾਂ ਪਰਮਾਤਮਾ ਦਾ ਘਰ ਹੈ।ਇਸ ਨੂੰ ਕਿਸੇ ਹੋਰ ਸਟੇਟਸ (ਰੁਤਬੇ ਜਾਂ ਦਰਜਾਬੰਦੀ) ਦੀ ਲੋੜ ਨਹੀਂ। (ਪੰਜਾਬੀ ਟ੍ਰਿਬਿਊਨ)

## *ਵਿਸਾਖੀ ਦੇ ਦਿਹਾੜੇ ਡੈਨਮਾਰਕ 'ਚ ਸਿੱਖ ਨੌਜੁਆਨ ਕਿਰਪਾਨ ਲਈ ਕਾਨੂੰਨੀ ਲੜਾਈ ਹਾਰਿਆ*

ਜਲੰਧਰ, 24 ਅਪ੍ਰੈਲ—ਇਹ ਇਕ ਅਜੀਬ ਸੰਯੋਗ ਹੀ ਕਿਹਾ ਜਾਵੇਗਾ ਕਿ ਜਿਸ ਦਿਨ ਵਿਸ਼ਵ ਭਰ ਦੇ ਸਿੱਖ ਖਾਲਸੇ ਦੀ ਸਾਜਨਾ ਦਾ ਦਿਹਾੜਾ ਵਿਸਾਖੀ ਮਨਾ ਕੇ ਖਾਲਸੇ ਦੇ ਬੋਲਬਾਲੇ ਲਈ ਸੰਕਲਪ ਲੈ ਰਹੇ ਸਨ, ਉਸੇ ਦਿਨ ਡੈਨਮਾਰਕ ਦੀ ਇਕ ਅਦਾਲਤ ਵਲੋਂ ਸੁਣਾਏ ਗਏ ਇਕ ਫੈਸਲੇ ਅਨੁਸਾਰ ਡੈਨਮਾਰਕ 'ਚ ਪੜ੍ਹ ਰਿਹਾ ਜਲੰਧਰ ਦਾ ਇਕ ਸਿੱਖ ਅੰਮ੍ਰਿਤਧਾਰੀ ਨੌਜੁਆਨ ਕਿਰਪਾਨ ਲਈ ਇਕ ਸਾਲ ਲੜੀ ਕਾਨੂੰਨੀ ਲੜਾਈ ਹਾਰ ਗਿਆ। ਕੋਪਨ ਹੇਗਨ ਦੀ ਸਿਟੀ ਕੋਰਟ ਨੇ ਸ. ਰਿਪੁਦਮਨ ਸਿੰਘ ਨੂੰ ਅੰਮ੍ਰਿਤਧਾਰੀ ਹੋਣ ਕਾਰਨ ਪਾਈ ਕਿਰਪਾਨ ਰੱਖਣ ਲਈ ਦੋਸ਼ੀ ਮੰਨਦਿਆਂ ਨਾ ਸਿਰਫ਼ ਉਸਨੂੰ 6 ਦਿਨ ਦੀ ਕੈਦ ਕੱਟਣ ਜਾਂ 3000 ਡੈਨਿਸ਼ ਕਰੋਨਰ ਜੁਰਮਾਨਾ ਅਦਾ ਕਰਨ ਦਾ ਫੈਸਲਾ ਸੁਣਾਇਆ ਸਗੋਂ ਪੁਲਿਸ ਵਲੋਂ ਉਸ ਦੀ ਕਿਰਪਾਨ ਜ਼ਬਤ ਕੀਤੇ ਜਾਣ ਦੇ ਫੈਸਲੇ ਨੂੰ ਵੀ ਬਹਾਲ ਰੱਖਿਆ ਹੈ। (ਅਜੀਤ)

## *ਕੈਨੇਡਾ 'ਚ ਸਿੱਖਾਂ ਦੇ ਪੰਜ ਕਕਾਰਾਂ ਨੂੰ ਮਾਨਤਾ ਦਿਆਂਗੇ*

ਟੋਰਾਂਟੋ, 25 ਅਪ੍ਰੈਲ—"ਕੈਨੇਡਾ ਦੇ ਵਿਕਾਸ ਵਿਚ ਸਿੱਖ ਭਾਈਚਾਰੇ ਦੀ ਅਹਿਮ ਭੂਮਿਕਾ ਹੈ। ਅੱਜ ਮੈਂ ਵਿਸਾਖੀ ਸੰਬੰਧੀ ਹੋ ਰਹੇ ਨਗਰ ਕੀਰਤਨ ਵਿਚ ਹਾਜ਼ਰ ਹੋ ਕੇ ਆਪਣੇ ਆਪ ਨੂੰ ਭਾਗਾਂ ਵਾਲਾ ਮਹਿਸੂਸ ਕਰਦਾ ਹਾਂ।" ਇਹ ਸ਼ਬਦ ਕੈਨੇਡਾ ਦੇ ਪ੍ਰਧਾਨ ਮੰਤਰੀ ਸ੍ਰੀ ਪਾਲ ਮਾਰਟਿਨ ਨੇ ਡਾਊਨ ਟਾਊਨ ਨਗਰ-ਕੀਰਤਨ ਮੌਕੇ ਪੰਜਾਹ ਹਜ਼ਾਰ ਦੇ ਕਰੀਬ ਜੁੜੀ ਸੰਗਤ ਨੂੰ ਸੰਬੋਧਨ ਕਰਦਿਆਂ ਕਹੇ। ਉਹਨਾਂ ਕਿਹਾ ਕਿ ਮੈਂ ਤੁਹਾਡੀ ਖੁਸ਼ੀ ਵਿਚ ਸ਼ਾਮਿਲ ਹੋਣ ਤੇ ਵਾਅਦਾ ਕਰਦਾ ਹਾਂ ਕਿ ਕੈਨੇਡਾ ਦੇ ਪਹਿਲੇ ਸਿੱਖ ਅੰਮ੍ਰਿਤਧਾਰੀ ਮੈਂਬਰ ਪਾਰਲੀਮੈਂਟ ਨਵਦੀਪ ਸਿੰਘ ਨੇ ਕੈਨੇਡਾ ਵਿਚ ਸਿੱਖਾਂ ਦੇ ਪੰਜ ਕਕਾਰਾਂ ਨੂੰ ਮਾਨਤਾ ਦੇਣ ਦਾ ਜਿਹੜਾ ਬਿੱਲ ਪੇਸ਼ ਕੀਤਾ ਹੈ, ਅਸੀਂ ਉਸ ਨੂੰ ਪਹਿਲ ਦੇ ਆਧਾਰ ਤੇ ਪਾਸ ਕਰਾਂਗੇ। (ਜਗ ਬਾਣੀ)

## *ਫਿਲਮ 'ਜੋ ਬੋਲੇ ਸੋ ਨਿਹਾਲ' ਵਿਚ ਸਿੱਖ ਸਿਧਾਂਤਾਂ ਨਾਲ ਮਜ਼ਾਕ*

ਰਾਹੁਲ ਰਵੇਲ ਦੁਆਰਾ ਡਾਇਰੈਕਟਿਡ ਫਿਲਮ 'ਜੋ ਬੋਲੇ ਸੋ ਨਿਹਾਲ' ਵਿਚ ਸਿੱਖ ਸਿਧਾਂਤਾਂ ਦੇ ਉਲਟ ਕੈਸੇਟ ਦੇ ਕਵਰ ਅਤੇ ਪੋਸਟਰ ਦਿੱਤੇ ਗਏ ਹਨ। ਇਸ ਫਿਲਮ ਦੇ ਟਾਈਟਲ ਗਾਣੇ ਵਿਚ ਗੁਰਬਾਣੀ ਦੇ ਸ਼ਬਦਾਂ ਵਿਚ ਫੇਰ ਬਦਲ ਕੀਤਾ ਗਿਆ ਹੈ ਜੋ ਕਿ ਸਿਖ ਸਿਧਾਂਤਾਂ 'ਤੇ ਕਰਾਰੀ ਚੋਟ ਤੇ ਸਿੱਖੀ ਸਰੂਪ ਦੀ ਘੋਰ ਨਿਰਾਦਰੀ ਹੈ।

ਬੋਲੇ ਸੋ ਨਿਹਾਲ ਸਿੱਖਾਂ ਦਾ ਧਾਰਮਿਕ ਬੋਲਾ ਹੈ ਅਤੇ ਇਹ ਸਿੱਧਾ ਸਿੱਖ ਭਾਵਨਾਵਾਂ ਨਾਲ ਜੁੜਿਆ ਹੋਇਆ ਹੈ।ਬੋਲੇ ਸੋ ਨਿਹਾਲ ਸਿੱਖ ਕੌਮ ਦੀ ਚੜ੍ਹਦੀ ਕਲਾ ਦਾ ਜੈਕਾਰਾ ਹੈ ਜੋ ਗੁਰਦੁਆਰਿਆਂ ਵਿਚ ਅਰਦਾਸ ਦੀ ਸਮਾਪਤੀ ਤੇ ਗਜਾਇਆ ਜਾਂਦਾ ਹੈ ਤੇ ਸਿੱਖ ਸਿਪਾਹੀ ਜੰਗਾਂ ਯੁੱਧਾਂ ਵਿਚ ਚੜ੍ਹਦੀ ਕਲਾ ਲਈ ਇਹ ਜੈਕਾਰਾ ਗਜਾਉਂਦੇ ਹਨ।

ਪਰ ਇਸ ਫਿਲਮ ਵਿਚ ਹੀਰੋ ਸੰਨੀ ਦਿਓਲ ਨੇ ਟੀ.ਵੀ. ਚੈਨਲਾਂ ਤੇ ਦਿੱਤੀ ਇੰਟਰਵਿਊ ਵਿਚ ਅਜਿਹੀਆਂ ਗੱਲਾਂ ਕੀਤੀਆਂ ਹਨ ਜਿਹਨਾਂ ਨੇ ਸਿੱਖ ਕੌਮ ਨੂੰ ਮਜ਼ਾਕ ਦਾ ਪਾਤਰ ਬਣਾ ਕੇ ਰੱਖ ਦਿੱਤਾ ਹੈ। ਇਸ ਇੰਟਰਵਿਊ ਵਿਚ ਇਕ ਥਾਂ ਸੰਨੀ ਦਿਓਲ ਨੇ ਦੱਸਿਆ ਕਿ ਨਿਹਾਲ ਸਿੰਘ ਨਾਮ ਦੇ ਇਕ ਸਿੱਖ ਕਿਰਦਾਰ ਨੂੰ ਅੰਗਰੇਜ਼ੀ ਨਹੀਂ ਆਉਂਦੀ ਅਤੇ ਉਹ ਉਸ ਥਾਂ ਅਜਿਹੇ ਸ਼ਬਦ ਬੋਲਦਾ ਹੈ ਜੋ ਉਸ ਨੂੰ ਮਜ਼ਾਕ ਦਾ ਪਾਤਰ ਬਣਾ ਦਿੰਦਾ ਹੈ।

ਇਸੇ ਹੀ ਫਿਲਮ ਵਿਚ ਸਿੱਖ ਸਿਧਾਂਤਾਂ ਨਾਲ ਖਿਲਵਾੜ ਕਰਨ ਤੇ ਮੁਹਾਲੀ ਤੋਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ: ਹਰਦੀਪ ਸਿੰਘ ਨੇ ਇਸ ਫਿਲਮ ਤੇ ਪਾਬੰਦੀ ਲਗਾਉਣ ਲਈ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਲੋਕ ਹਿਤ ਪਟੀਸ਼ਨ ਵੀ ਦਾਇਰ ਕੀਤੀ ਹੈ। ਸ: ਹਰਦੀਪ ਸਿੰਘ ਨੇ ਮੰਗ ਕੀਤੀ ਹੈ ਕਿ ਸੈਂਸਰ ਬੋਰਡ ਵਿਚ ਸਿੱਖਾਂ ਦੀ ਨੁਮਾਇੰਦਗੀ ਹੋਣੀ ਚਾਹੀਦੀ ਹੈ ਅਤੇ ਇਹ ਨਿਯੁਕਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਾਹੀਂ ਹੀ ਹੋਣੀ ਚਾਹੀਦੀ ਹੈ ਕਿਉਂਕਿ ਸ਼੍ਰੋਮਣੀ ਕਮੇਟੀ ਹੀ ਸਿੱਖਾਂ ਦੀ ਅਧਿਕਾਰਤ ਸੰਸਥਾ ਹੈ।

ਨੋਟ: ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਅਜਿਹੀਆਂ ਘਟਨਾਵਾਂ ਉਸ ਵਕਤ ਹੀ ਵਾਪਰਦੀਆਂ ਹਨ ਜਦੋਂ ਕੌਮ ਆਪਣੇ ਵਿਰਸੇ ਦੀ ਸੰਭਾਲ ਲਈ ਪੂਰੀ ਤਰ੍ਹਾਂ ਸੁਚੇਤ ਨਾ ਹੋਵੇ।ਟੀ.ਵੀ. ਅਤੇ ਹੋਰ ਫਿਲਮਾਂ ਵਿਚ ਵੀ ਗਾਹੇ ਬਗਾਹੇ ਸਿੱਖ ਕਿਰਦਾਰ ਦਾ ਮਜ਼ਾਕ ਉਡਾਇਆ ਜਾਂਦਾ ਹੈ। ਸਾਡੇ ਤੇ ਸਾਡੇ ਆਗੂਆਂ ਵਲੋਂ ਵਿਖਾਈ ਲਾ-ਪ੍ਰਵਾਹੀ ਕਾਰਨ ਹੀ ਨੌਬਤ ਅੱਜ ਇਥੋਂ ਤੱਕ ਆ ਪੁੱਜੀ ਹੈ।ਭਵਿੱਖ ਵਿਚ ਵੀ ਇਹੋ ਜਿਹੀਆਂ ਘਟਨਾਵਾਂ ਵਾਪਰਦੀਆਂ ਰਹਿਣਗੀਆਂ ਜੇਕਰ ਅਸੀਂ ਕੁੰਭਕਰਨੀ ਨੀਂਦ ਵਿਚੋਂ ਨਾ ਜਾਗੇ। (ਸੰਪਾਦਕ)

## *ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਸਿਖਲਾਈ ਕੈਂਪ*

ਧਰਮ ਪ੍ਰਚਾਰ ਕਮੇਟੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ 501ਵੇਂ ਪ੍ਰਕਾਸ਼ ਦਿਵਸ ਤੇ 18 ਅਪ੍ਰੈਲ 2005 ਨੂੰ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਗੁਰਮੁਖੀ ਦੀ ਸਿਖਲਾਈ ਲਈ ਖਾਸ ਪ੍ਰਬੰਧ ਕੀਤਾ ਗਿਆ, ਜਿਸ ਵਿਚ 6200 ਅਭਿਲਾਖੀ ਸ਼ਰਧਾਲੂਆਂ ਨੇ ਹਿੱਸਾ ਲਿਆ।ਸ਼ਰਧਾਲੂਆਂ ਨੇ ਇਕ ਹੀ ਦਿਨ ਵਿਚ 35 ਗੁਰਮੁਖੀ ਲਿਪੀ ਦੇ ਅੱਖਰ ਪੜ੍ਹ ਕੇ ਆਪਣਾ ਨਾਮ ਗੁਰਮੁਖੀ ਵਿਚ ਲਿਖਿਆ।ਸ਼ਰਧਾਲੂਆਂ ਨੂੰ

ਗੁਰਮੁਖੀ ਲਿਪੀ ਵਿਚ ਲਿਖੀਆਂ ਪੁਸਤਕਾਂ ਵੀ ਵੰਡੀਆਂ ਗਈਆਂ।

ਇਸ ਕੈਂਪ ਨੂੰ ਸਫ਼ਲ ਬਣਾਉਣ ਵਿਚ ਪੰਜਾਬੀ ਅਕਾਦਮੀ, ਪੰਜਾਬੀ ਪ੍ਰਮੋਸ਼ਨ ਫੋਰਮ, ਖਾਲਸਾ ਸਕੂਲਾਂ, ਕੀਰਤ ਨਿਸ਼ਕਾਮ ਸਿੱਖ ਵੈਲਫੇਅਰ ਕੌਂਸਲ, ਗੁਰਸਿੱਖ ਸੰਜੋਗ, ਸਿੱਖ ਮਿਸ਼ਨਰੀ ਕਾਲਜ ਦਿੱਲੀ ਜ਼ੋਨ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਬੱਚਿਆਂ ਨੇ ਵਿਸ਼ੇਸ਼ ਯੋਗਦਾਨ ਪਾਇਆ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਰ ਸਾਲ 18 ਅਪ੍ਰੈਲ ਨੂੰ ਗੁਰਮੁਖੀ ਲਿਪੀ ਦਿਵਸ ਮਨਾਉਣ ਦਾ ਐਲਾਨ ਕੀਤਾ ਹੈ ਤਾਂ ਜੋ ਵੱਧ ਤੋਂ ਵੱਧ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਜੁੜ ਸਕੇ।

## ਸਰਗਰਮੀਆਂ

**ਸਰਕਲ ਬੁਰਜ ਨਕਲੀਆਂ :** ਸਰਕਲ ਵਲੋਂ 17 ਤੋਂ 19 ਮਾਰਚ ਤੱਕ ਪਿੰਡ ਬੱਸੀਆਂ ਵਿਖੇ ਗੁਰਮਤਿ ਦੀਵਾਨ ਤੇ ਸਟਾਲ ਲਗਾਏ ਗਏ। ਭਾਈ ਪੰਥ ਪ੍ਰੀਤ ਸਿੰਘ ਜੀ ਨੇ ਸੰਗਤਾਂ ਨੂੰ ਕਰਮ-ਕਾਂਡਾਂ ਤੋਂ ਬਚ ਕੇ ਗੁਰਬਾਣੀ ਦੀਆਂ ਸਿੱਖਿਆਵਾਂ ਤੇ ਚੱਲਣ ਲਈ ਪ੍ਰੇਰਿਆ। 20 ਮਾਰਚ ਨੂੰ 150 ਦੇ ਕਰੀਬ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

**ਸਰਕਲ ਦੋਰਾਹਾ :** ਸਰਕਲ ਵਲੋਂ ਵਿਸਾਖੀ ਦੇ ਮੌਕੇ ਤੇ ਗੁਰਦੁਆਰਾ ਸਾਹਿਬ ਵਿਖੇ ਧਾਰਮਿਕ ਸਮਾਗਮ ਕਰਵਾਇਆ ਗਿਆ ਜਿਸ ਵਿਚ ਕਥਾ ਅਤੇ ਲੈਕਚਰ ਦੇ ਪ੍ਰੋਗਰਾਮ ਉਪਰੰਤ ਬੱਚਿਆਂ ਦੇ ਸਕੂਲਾਂ ਦੇ ਮੁਕਾਬਲੇ ਕਰਵਾਏ ਗਏ ਅਤੇ ਇਨਾਮ ਵੰਡੇ ਗਏ। ਗੁਰਦੁਆਰਾ ਮੰਜੀ ਸਾਹਿਬ ਵਿਖੇ ਪੁਸਤਕਾਂ ਦਾ ਸਟਾਲ ਲਗਾਇਆ ਗਿਆ।

**ਸਰਕਲ ਜਗਰਾਉਂ-ਮੋਗਾ :** ਸਰਕਲਾਂ ਵਲੋਂ ਸ. ਸੀ. ਸੈਕੰਡਰੀ ਸਕੂਲ, ਜਗਰਾਉਂ ਵਿਖੇ 3 ਅਪ੍ਰੈਲ ਨੂੰ 'ਹੋਲਾ ਮਹੱਲਾ' ਸਮਾਗਮ ਮਨਾਇਆ ਗਿਆ, ਜਿਸ ਵਿਚ ਸਕੂਲੀ ਵਿਦਿਆਰਥੀਆਂ ਦੇ ਦਰਜਾ-ਵਾਰ ਖੇਡ ਮੁਕਾਬਲੇ ਕਰਵਾਏ ਗਏ। ਇਸ ਤੋਂ ਇਲਾਵਾ ਸਰਕਲਾਂ ਦੇ ਵੀਰਾਂ ਵਲੋਂ ਗਤਕੇ ਦੇ ਜੌਹਰ ਵਿਖਾਏ ਗਏ। ਸਮਾਗਮ ਦੇ ਅੰਤ ਵਿਚ ਧਾਰਮਿਕ ਸਮਾਗਮ ਹੋਇਆ ਜਿਸ ਵਿਚ ਸ਼ਬਦ ਗਾਇਨ, ਕਵਿਤਾਵਾਂ, ਵਾਰਤਾਲਾਪ ਅਤੇ ਲੈਕਚਰ ਦੇ ਪ੍ਰੋਗਰਾਮ ਹੋਏ। ਕਾਲਜ ਵਲੋਂ ਧਾਰਮਿਕ ਪੁਸਤਕਾਂ ਦਾ ਸਟਾਲ ਵੀ ਲਗਾਇਆ ਗਿਆ। ਭਾਰੀ ਗਿਣਤੀ ਵਿਚ ਪੁੱਜੀ ਸੰਗਤ ਨੇ ਸਮਾਗਮ ਦਾ ਭਰਪੂਰ ਅਨੰਦ ਲਿਆ ਅਤੇ ਪ੍ਰਬੰਧਕਾਂ ਨੂੰ ਅਜਿਹੇ ਸਮਾਗਮ ਕਰਨ ਦੀ ਹੱਲਾਸ਼ੇਰੀ ਦਿੱਤੀ।

**ਸਰਕਲ ਬਾਬਾ ਬਕਾਲਾ :** ਸਰਕਲ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ 19 ਮਾਰਚ ਤੋਂ 3 ਅਪ੍ਰੈਲ ਤੱਕ ਗੁਰਮਤਿ ਪ੍ਰਚਾਰ ਵਹੀਰ ਚਲਾਇਆ ਗਿਆ ਜਿਸ ਵਿਚ ਅਖੀਰਲਾ ਸਮਾਗਮ ਗੁਰਦੁਆਰਾ ਸਾਹਿਬ ਪਿੰਡ ਜੋਧੇ ਵਿਖੇ 3 ਅਪ੍ਰੈਲ ਨੂੰ ਆਯੋਜਿਤ ਕੀਤਾ ਗਿਆ। ਸਮਾਗਮ ਵਿਚ ਪ੍ਰਸਿੱਧ ਪੰਥਕ ਲੀਡਰਾਂ ਅਤੇ ਪ੍ਰਚਾਰਕਾਂ ਨੇ ਹਿੱਸਾ ਲਿਆ। ਦਸਤਾਰ ਮੁਕਾਬਲੇ ਵੀ ਕਰਵਾਏ ਗਏ ਅਤੇ ਇਨਾਮ ਵੰਡੇ ਗਏ। ਪਿੰਡ ਵੜੈਚ ਤੋਂ ਗ੍ਰੰਥੀ ਭਾਈ ਦਵਿੰਦਰ ਸਿੰਘ ਜੀ ਦੀ ਪ੍ਰੇਰਨਾ ਸਦਕਾ ਕੇਸਾਧਾਰੀ ਹੋਏ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ।

**ਸਰਕਲ ਸਰਾਵਾਂ (ਯਮਨਾ ਨਗਰ) :** ਸਰਕਲ ਵਲੋਂ 26 ਮਾਰਚ 2005 ਨੂੰ ਹੋਲਾ ਮਹੱਲਾ ਦੇ ਮੌਕੇ ਤੇ ਗੁਰਮਤਿ ਚੇਤਨਾ ਸਮਾਗਮ ਕੀਤਾ ਗਿਆ ਜਿਸ ਵਿਚ ਕਥਾ, ਕੀਰਤਨ ਅਤੇ ਲੈਕਚਰ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਗਿਆ। 24 ਮਾਰਚ ਤੋਂ 26 ਮਾਰਚ ਤੱਕ ਗੁਰਦੁਆਰਾ ਪਾਉਂਟਾ ਸਾਹਿਬ ਵਿਖੇ ਹੋਲਾ ਮਹੱਲਾ ਦੇ ਮੌਕੇ ਤੇ ਧਾਰਮਿਕ ਪੁਸਤਕਾਂ ਦਾ ਸਟਾਲ ਲਗਾਇਆ ਗਿਆ ਅਤੇ ਫਰੀ ਲਿਟਰੇਚਰ ਵੰਡਿਆ ਗਿਆ।

## ਮੁੰਬਈ ਵਿਖੇ ਕੇਸ ਪਿਆਰ ਮੁਹਿੰਮ ਨੂੰ ਸਮਰਪਿਤ ਸਲਾਈਡ ਸ਼ੋਅ

ਸਿੱਖ ਮਿਸ਼ਨਰੀ ਕਾਲਜ ਮੁੰਬਈ ਸਰਕਲ ਵਲੋਂ ਵਿਸਾਖੀ ਦੇ ਸੰਬੰਧ ਵਿਚ "ਕੇਸ ਪਿਆਰ ਮੁਹਿੰਮ" ਨੂੰ ਸਮਰਪਿਤ ਇਕ ਸੈਮੀਨਾਰ 9-4-05 ਤੇ 10-4-05 ਨੂੰ ਰਖਿਆ ਗਿਆ ਜਿਸ ਵਿਚ ਚੰਡੀਗੜ੍ਹ ਸਰਕਲ ਤੋਂ ਸ: ਗੁਰਸ਼ਰਨ ਸਿੰਘ ਜੀ ਨੇ ਬਾਣੀ ਅਤੇ ਬਾਣੇ ਨਾਲ ਜੋੜਦਾ ਹੋਇਆ ਇਕ ਸਲਾਈਡ ਸ਼ੋਅ "ਖਾਲਸਾ ਮੇਰੋ ਰੂਪ ਹੈ ਖਾਸ" ਕੀਤਾ ਜਿਸ ਨੂੰ ਸੰਗਤਾਂ ਨੇ ਵੇਖ ਕੇ ਇਤਿਹਾਸ ਅਤੇ ਗੁਰਮਤਿ ਦੀ ਭਰਪੂਰ ਜਾਣਕਾਰੀ ਲਈ। ਇਹ ਸਲਾਈਡ ਸ਼ੋਅ ਗੁਰਦੁਆਰਾ ਸ੍ਰੀ ਗੁਰੂ ਨਾਨਕ ਦਰਬਾਰ, ਬੋਰੀਵਲੀ, ਮੁੰਬਈ ਵਿਖੇ ਹੋਇਆ ਜਿਸ ਵਿਚ ਕਾਫ਼ੀ ਸੰਗਤਾਂ ਦਾ ਇਕੱਠ ਹੋਇਆ।

10-4-05 ਨੂੰ ਸਵੇਰੇ 9-00 ਤੋਂ 10-30 ਵਜੇ ਤੱਕ ਕਾਲਜ ਦੇ ਮੈਂਬਰਾਂ ਦੀ ਇਕ ਕਾਰਜਸ਼ਾਲਾ ਲਾਈ ਗਈ ਤੇ 11-00 ਤੋਂ 12-00 ਵਜੇ ਗੁ: ਸ੍ਰੀ ਦਸਮੇਸ਼ ਦਰਬਾਰ, ਗੁਰੂ ਤੇਗ ਬਹਾਦਰ ਨਗਰ, ਮੁੰਬਈ ਵਿਖੇ ਸੰਗਤਾਂ ਨਾਲ ਗੁਰਮਤਿ ਵੀਚਾਰਾਂ ਸਾਂਝੀਆਂ ਕੀਤੀਆਂ ਗਈਆਂ।

ਗੁਰੂ ਨਾਨਕ ਕਾਲਜ, ਗੁਰੂ ਤੇਗ ਬਹਾਦਰ ਨਗਰ ਦੇ ਆਡੀਟੋਰੀਅਮ ਵਿਚ 12-30 ਤੋਂ 3-30 ਵਜੇ ਤੱਕ ਸ: ਗੁਰਸ਼ਰਨ ਸਿੰਘ ਜੀ ਨੇ ਸੁਚੱਜੀ ਜੀਵਨ ਜਾਚ ਅਤੇ ਜ਼ਿੰਦਗੀ ਵਿਚ ਸਫਲਤਾ ਦੇ ਭੇਦ ਖੋਲ੍ਹਦੀ ਹੋਈ 15 ਤੋਂ 30 ਸਾਲ ਦੇ ਬੱਚੇ-ਬੱਚੀਆਂ ਨਾਲ ਗੁਰਬਾਣੀ ਆਧਾਰਿਤ ਸ਼ਬਦ "ਮਨਿ ਜੀਤੈ ਜਗੁ ਜੀਤ" ਤੇ ਇਕ ਕਾਰਜਸ਼ਾਲਾ **(Workshop)** ਲਾਈ। ਇਸ ਕਾਰਜਸ਼ਾਲਾ ਤੋਂ ਕਾਫੀ ਬੱਚਿਆਂ ਨੇ ਲਾਭ ਉਠਾਇਆ।

ਇਸ ਸੈਮੀਨਾਰ ਵਿਚ ਸ: ਬਚਨ ਸਿੰਘ, ਸ: ਜਸਪਾਲ ਸਿੰਘ, ਸ: ਕੁਲਵੰਤ ਸਿੰਘ, ਗੁਰਮਤਿ ਮਿਸ਼ਨਰੀ ਕਾਲਜ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਨੇ ਆਪਣਾ ਭਰਪੂਰ ਸਹਿਯੋਗ ਦਿੱਤਾ।

## ਯਾਦਗਾਰੀ ਵਿਸਾਖੀ ਸਮਾਗਮ 2005

**ਸ੍ਰੀ ਸੁਖਮਨੀ ਸਾਹਿਬ ਸੇਵਾ ਸੁਸਾਇਟੀ** ਪ੍ਰੇਮ ਨਗਰ ਡੇਹਰਾਦੂਨ ਵਲੋਂ ਵਿਸਾਖੀ ਨੂੰ ਸਮਰਪਤ ਪ੍ਰੋਗ੍ਰਾਮ ਪਿਛਲੇ ਵਰ੍ਹਿਆਂ ਨਾਲੋਂ ਬਿਲਕੁਲ ਅਲੱਗ ਸੀ। ਸੇਵਕਾਂ ਨੇ ਮਿਲ ਬੈਠ ਕੇ ਫੈਸਲਾ ਕੀਤਾ ਕਿ ਇਹ ਸਮਾਗਮ ਯਾਦਗਾਰੀ ਅਤੇ ਲਾਹੇਵੰਦ ਬਣਾਉਣ ਲਈ ਵੱਡੇ ਪੱਧਰ ਦੇ ਕੀਰਤਨ ਦਰਬਾਰ ਨਾ ਕਰਾ ਕਰਕੇ ਪੈਸੇ ਦੀ ਦੁਰਵਰਤੋਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਜਾਏ ਅਤੇ ਫੈਸਲਾ ਕੀਤਾ ਕਿ ਛੋਟੇ-ਛੋਟੇ ਸਮਾਗਮ ਕੀਤੇ ਜਾਣ। ਸੋ ਪਹਿਲਾ ਸਮਾਗਮ 2 ਅਪ੍ਰੈਲ ਨੂੰ ਰਖਿਆ ਗਿਆ **"ਦਸਤਾਰਬੰਦੀ ਮੁਕਾਬਲਾ"** ਇਸ ਪਿਛੇ ਮੰਤਵ ਸੀ ਸਿੱਖ ਨੌਜੁਆਨ ਪੀੜ੍ਹੀ ਨੂੰ ਪੱਗ ਬੰਨ੍ਹਣ ਲਈ ਪ੍ਰੇਰਿਤ ਕਰਨਾ ਕਿਉਂਕਿ

ਅੱਜ ਦਾ ਨੌਜੁਆਨ ਬੱਚਾ ਪੱਗ ਤੋਂ ਪਟਕੇ ਵੱਲ ਨੂੰ ਤੁਰ ਪਿਆ ਹੈ ਜੋ ਕਿ ਭਵਿੱਖ ਲਈ ਬੜਾ ਖਤਰਨਾਕ ਸਾਬਤ ਹੋ ਸਕਦਾ ਹੈ। ਇਸ ਰੁਝਾਨ ਨੂੰ ਠੱਲ੍ਹ ਪਾਉਣੀ ਜ਼ਰੂਰੀ ਹੈ। ਇਸ ਨੂੰ ਨਾਂ ਦਿੱਤਾ ਗਿਆ "ਪਟਕੇ ਲਾਹੋ-ਦਸਤਾਰ ਸਜਾਉ।" ਸਾਨੂੰ ਉਦੋਂ ਖੁਸ਼ੀ ਹੋਰ ਹੋ ਗਈ ਜਦੋਂ ਸਿੱਖ ਫੁਲਵਾੜੀ ਦੇ ਮਾਰਚ ਅੰਕ ਦੇ ਕਵਰ ਪੇਜ ਤੇ ਸਿੱਖ ਬੱਚਿਆਂ ਦੀ ਪੱਗ ਵਾਲੀ ਫੋਟੋ ਛਪੀ ਦੇਖੀ। ਹੌਂਸਲਾ ਹੋਇਆ ਕਿ ਅਸੀਂ ਸਹੀ ਦਿਸ਼ਾ ਵੱਲ ਜਾ ਰਹੇ ਹਾਂ।

ਦੂਜਾ ਸਮਾਗਮ 3 ਅਪ੍ਰੈਲ ਦਿਨ ਐਤਵਾਰ ਨੂੰ **"ਗਤਕੇ ਦੇ ਕਰਤਬ"** ਨਾਂ ਤੇ ਰਖਿਆ ਗਿਆ ਜਿਸ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਅਖਾੜਾ ਪਾਉਂਟਾ ਸਾਹਿਬ ਨੇ ਜਥੇਦਾਰ ਧਰਮ ਸਿੰਘ ਜੀ ਦੀ ਅਗਵਾਈ ਵਿਚ ਪੁਰਾਤਨ ਯੁੱਧ ਕਲਾ ਦੇ ਜੌਹਰ ਵਿਖਾ ਕੇ ਦਰਸ਼ਕਾਂ ਨੂੰ ਬੰਨ੍ਹ ਕੇ ਰੱਖ ਦਿੱਤਾ। ਇਸਨੂੰ ਵੇਖਣ ਲਈ ਰਾਸ਼ਟਰੀ ਕਾਂਗਰਸ ਪਾਰਟੀ ਦੇ ਪ੍ਰਦੇਸ਼ ਪ੍ਰਧਾਨ ਸ੍ਰੀ ਸੂਰਯ ਕਾਂਤ ਜੀ ਧਸਮਾਨਾ ਆਏ ਅਤੇ 1.30 ਘੰਟੇ ਤੋਂ ਵੱਧ ਸਮਾਂ ਬੈਠ ਕਰਕੇ ਕਰਤਬ ਦੇਖੇ। ਗੜ੍ਹਵਾਲੀ ਹੋਣ ਦੇ ਬਾਵਜੂਦ ਉਹਨਾਂ ਨੇ ਜਿਥੇ ਅਖਾੜੇ ਦਾ ਧੰਨਵਾਦ ਕੀਤਾ, ਇਨਾਮ ਵਜੋਂ 1000/- ਵੀ ਦਿੱਤੇ, ਨਾਲ ਹੀ ਉਹ ਜੋ ਕੁਝ ਕਹਿ ਗਏ ਅਤੇ ਸਾਰੇ ਦਰਸ਼ਕਾਂ ਨੂੰ ਅਚੰਭਿਤ ਵੀ ਕਰ ਗਏ। ਉਹਨਾਂ ਕਿਹਾ ਕਿ ਜਬ ਲਛਮਣ ਜੀ ਕੋ ਮੂਰਛਾ ਆਈ ਤਬ ਭਗਵਾਨ ਸ੍ਰੀ ਰਾਮ ਭੀ ਸਥਿਰ ਨਹੀਂ ਰਹਿ ਸਕੇ ਤੇ ਉਹਨਾਂ ਨੇ ਕਿਹਾ ਕਿ ਜੇਕਰ ਮੇਰੇ ਭਰਾ ਨੂੰ ਕੁਝ ਹੋਇਆ ਤਾਂ ਮੈਂ ਧਰਤੀ, ਆਕਾਸ਼, ਪਾਤਾਲ ਇਕ ਕਰ ਦਿਆਂਗਾ। ਇਸ ਦੇ ਨਾਲ ਹੀ ਅਸ਼ਵਥਾਮਾ ਦੀ ਮੌਤ ਦਾ ਵੀ ਜ਼ਿਕਰ ਕਰਕੇ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੂਰਾ ਪਰਿਵਾਰ ਸ਼ਹਾਦਤ ਪ੍ਰਾਪਤ ਕਰਨੇ ਪਰ ਭੀ ਵਹ ਵਿਚਲਿਤ ਨਹੀਂ ਹੁਏ, ਔਰ ਕਹਾ ਕਿ ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ...ਹਜ਼ਾਰ' ਆਜ ਯੋ ਯਹ ਜਥਾ ਯੁੱਧਕਲਾ ਕਾ ਪ੍ਰਦਰਸ਼ਨ ਕਰਨੇ ਆਯਾ ਹੈ ਯੇ ਭੀ ਉਸੀ ਪਰੰਪਰਾ ਕੇ ਲੋਗ ਹੈਂ ਮੈਂ ਇਨਕਾ ਹਾਰਦਿਕ ਸੁਆਗਤ ਕਰਤਾ ਹੂੰ। ਯਹ ਆਜ ਪ੍ਰੇਮ ਨਗਰ ਮੇਂ ਹੂਆ ਹੈ ਮੈਂ ਆਯੋਜਕੋਂ ਸੇ ਅਨੁਰੋਧ ਕਰੂੰਗਾ ਕਿ ਐਸਾ ਆਯੋਜਨ ਦੇਹਰਾਦੂਨ ਕੇ ਬੜੇ ਮੈਦਾਨ ਮੇਂ ਕਰਾਯਾ ਜਾਯੇ ਕਿ ਪ੍ਰੇਮ ਨਗਰ ਕੇ ਆਯੋਜਕੋਂ ਮੇਂ ਲਗਨ ਹੈ, ਇੱਛਾ ਸ਼ਕਤੀ ਹੈ, ਕਾਮ ਕਰਨੇ ਕਾ ਜਜ਼ਬਾ ਭੀ ਹੈ।

ਤੀਜਾ ਸਮਾਗਮ 9 ਅਪ੍ਰੈਲ ਨੂੰ ਸ਼ਾਮ 4 ਤੋਂ 7 ਵਜੇ ਤੱਕ **ਧਾਰਮਿਕ ਕੁਇਜ਼ ਮੁਕਾਬਲੇ** ਦਾ ਸੀ। ਇਸ ਦਾ ਸੰਚਾਲਨ ਸ: ਕਵਲਜੀਤ ਸਿੰਘ ਪੰਜਾਬ ਸਿੰਧ ਬੈਂਕ ਵਾਲੇ ਅਤੇ ਬਲਵਿੰਦਰ ਸਿੰਘ ਜੀ ਨੇ ਕੀਤਾ।

ਚੌਥਾ ਸਮਾਗਮ ਆਖਰੀ ਸੀ **"ਆਓ ਕੀਰਤਨ ਕਰੀਏ"**। ਦੋ ਗਰੁੱਪਾਂ ਵਿਚ ਇਹ ਕੀਰਤਨ ਮੁਕਾਬਲਾ ਸੀ ਜਿਸ ਵਿਚ ਉਮੀਦ ਤੋਂ ਵੱਧ 32 ਜਥੇ ਹਾਜ਼ਰ ਹੋਏ ਅਤੇ ਕੀਰਤਨ ਦੀ ਹਾਜ਼ਰੀ ਭਰੀ।

ਸਵੇਰੇ 9 ਵਜੇ ਸ਼ੁਰੂ ਹੋ ਕਰਕੇ ਸਮਾਗਮ 3-30 ਦੁਪਹਿਰ ਤੱਕ ਚਲਿਆ। ਬੱਚਿਆਂ ਨੇ ਕੀਰਤਨ ਦਾ ਆਨੰਦ ਬੰਨ੍ਹ ਦਿੱਤਾ। ਪਹਿਲੇ ਨੰਬਰ ਤੇ ਆਉਣ ਵਾਲੇ ਬੱਚਿਆਂ ਨੂੰ ਗੁਰਮਤਿ ਸਤਿਸੰਗ ਸਭਾ ਵਲੋਂ ਇਕ ਸਾਲ ਲਈ 250/- ਮਹੀਨਾ ਵਜ਼ੀਫੇ ਵਜੋਂ ਦੇਣ ਦੀ ਪੇਸ਼ਕੇਸ਼ ਕੀਤੀ ਅਤੇ ਸ੍ਰੀ ਗੁਰੂ ਸਿੰਘ ਸਭਾ ਆੜ੍ਹਤ ਬਾਜ਼ਾਰ ਨੇ ਵਿਸਾਖੀ ਵਾਲੇ ਦਿਨ ਪਹਿਲੇ ਨੰਬਰ ਤੇ ਆਉਣ ਵਾਲੇ ਜਥਿਆਂ ਨੂੰ ਸਟੇਜ ਤੇ ਸਮਾਂ ਦੇਣ ਦਾ ਐਲਾਨ ਕਰਕੇ ਭਾਗ ਲੈਣ ਵਾਲਿਆਂ ਅਤੇ ਸੁਸਾਇਟੀ ਸੇਵਕਾਂ ਦਾ ਉਤਸ਼ਾਹ ਵਧਾਇਆ। ਪੂਰੇ ਸਮਾਗਮ ਨੂੰ ਸਿਰੇ ਚਾੜ੍ਹਨ ਵਿਚ ਸ: ਤ੍ਰਿਲੋਚਨ ਸਿੰਘ, ਬਲਜੀਤ ਸਿੰਘ, ਕੁਲਵਿੰਦਰ ਸਿੰਘ, ਧਰਮਵੀਰ ਸਿੰਘ ਅਤੇ ਗੁਲਸ਼ਨ ਸਿੰਘ ਭਰਪੂਰ ਕੋਸ਼ਿਸ਼ ਕੀਤੀ। ਸਮਾਗਮ ਦੌਰਾਨ ਗੜ੍ਹਵਾਲੀ ਤੋਂ ਸਿੰਘ ਸਜੇ **ਕੁੰਵਰ ਸਿੰਘ** ਨੂੰ ਸ੍ਰੀ ਸਾਹਿਬ, ਸਿਰੋਪਾਓ ਅਤੇ 1100/- ਦੇ ਕੇ ਸਨਮਾਨਿਤ ਕੀਤਾ ਗਿਆ। ਇਹਨਾਂ ਨੂੰ ਰਾਸ਼ਟਰਪਤੀ ਵਲੋਂ ਪਦਮ ਸ੍ਰੀ ਅਤੇ ਪਦਮ ਵਿਭੂਸ਼ਣ ਵੀ ਪ੍ਰਾਪਤ ਹੈ। ਇਕ ਹੋਰ ਨੌਜੁਆਨ ਨੂੰ ਸਿੰਘ ਸਜਣ ਤੇ ਵਧਾਈ ਅਤੇ ਸਨਮਾਨ ਦਿੱਤਾ ਗਿਆ।

—ਜਸਬੀਰ ਸਿੰਘ, ਮੁੱਖ ਸੇਵਾਦਾਰ,
ਡੇਹਰਾਦੂਨ (ਉਤਰਾਂਚਲ)

ਲਘੂ ਕਥਾ

## ਸਾਹਸ

ਭੁਪਿੰਦਰ ਕੌਰ ਸਦੌਰਾ

'ਆਤਮ ਹੱਤਿਆ ਹੀ ਠੀਕ ਹੈ, ਇਸ ਜੀਵਨ ਦਾ ਅੰਤ। ਨਾ ਹੋਵੇਗਾ ਬਾਂਸ ਤੇ ਨਾ ਵਜੇਗੀ ਬੰਸਰੀ। ਮੈਨੂੰ ਗੱਡੀ ਦੇ ਹੇਠਾਂ ਹੀ ਆ ਜਾਣਾ ਚਾਹੀਦਾ ਹੈ।' ਪੂਜਾ ਦੁਖੀ ਹੋਈ ਆਪਣੇ ਮਨ ਵਿਚ ਬੋਲਦੀ ਤੁਰੀ ਜਾ ਰਹੀ ਸੀ।

ਗੁਰਦੁਆਰੇ ਦੇ ਬੂਹੇ ਅੱਗੇ ਉਸਦੇ ਪੈਰ ਅਟਕ ਗਏ। ਉਸ ਨੂੰ ਆਪਣਾ ਆਪ ਸੁੰਨ ਜਿਹਾ ਜਾਪਿਆ ਜਿਵੇਂ ਉਹ ਬਹੁਤ ਵੱਡਾ ਗੁਨਾਹ ਕਰਨ ਜਾ ਰਹੀ ਹੋਵੇ।

'ਹੈਂ! ਏਨੀ ਵੱਡੀ ਕੁਰਬਾਨੀ!' ਅਚਨਚੇਤ ਹੀ ਉਸ ਦੇ ਮੂੰਹ ਵਿਚੋਂ ਨਿਕਲਿਆ। ਉਹ ਗੁਰਦੁਆਰੇ ਦੇ ਅੰਦਰ ਚਲੀ ਗਈ। ਭਾਈ ਸਾਹਿਬ ਗੁਰਦੁਆਰੇ ਵਿਚ ਕਥਾ ਕਰ ਰਹੇ ਸਨ—"ਗੁਰੂ ਗੋਬਿੰਦ ਸਿੰਘ ਮਖਮਲੀ ਵਿਛੌਣਿਆਂ ਦੀ ਥਾਂ ਮਾਛੀਵਾੜੇ ਦੇ ਜੰਗਲਾਂ ਵਿਚ ਕੰਡਿਆਂ 'ਤੇ ਸੁੱਤੇ ਹੋਏ ਸਨ। ਉਨ੍ਹਾਂ ਦੇ ਛੋਟੇ ਸਾਹਿਬਜ਼ਾਦੇ ਨੀਹਾਂ ਵਿਚ ਚਿਣਵਾ ਦਿੱਤੇ ਗਏ, ਪਰ ਉਨ੍ਹਾਂ ਸੀ ਤੱਕ ਨਾ ਕੀਤੀ। ਵੱਡੇ ਸਾਹਿਬਜ਼ਾਦੇ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋ ਗਏ। ਗੁਰੂ ਜੀ ਨੇ ਕਿਹਾ :

"ਚਾਰ ਮੂਏ ਤੋ ਕਿਆ ਹੂਆ ਜੀਵਿਤ ਕਈ ਹਜ਼ਾਰ।"

ਇਹ ਸੁਣ ਕੇ ਪੂਜਾ ਦਾ ਆਪਾ ਹਲੂਣਿਆ ਗਿਆ। "ਮੈਂ ਛੋਟੇ-ਛੋਟੇ ਦੁੱਖਾਂ ਤੋਂ ਤੰਗ ਆ ਕੇ ਆਤਮ ਹੱਤਿਆ ਲਈ ਜਾ ਰਹੀ ਸੀ। ਉਹ ਕਿੰਨੇ ਮਹਾਨ ਸਨ, ਜਿਨ੍ਹਾਂ ਧਰਮ ਦੀ ਖ਼ਾਤਰ ਕੁਰਬਾਨੀ ਦਿੱਤੀ। ਮੈਂ ਇਕ ਔਰਤ ਹਾਂ। ਮੈਂ ਵੀ ਆਪਣੇ ਹੱਕਾਂ ਦੀ ਖ਼ਾਤਰ ਜ਼ਰੂਰ ਲੜਾਂਗੀ।"

ਪੂਜਾ ਹੁਣ ਆਪਣੇ ਘਰ ਦੇ ਰਸਤੇ, ਮੂੰਹ 'ਤੇ ਅਨੋਖੀ ਚਮਕ ਲਈ, ਤੇਜ਼ ਕਦਮ ਪੁੱਟਦੀ ਚੱਲ ਰਹੀ ਸੀ।